# ਖਾਲਸਾ ਮੇਰੋ ਰੂਪ ਹੈ ਖਾਸ

ਸੰਤ ਸਿੰਘ ਮਸਕੀਨ



ਲਾਹੌਰ ਬੁੱਕਸ
*ਲੁਧਿਆਣਾ*

# Khalsa Mero Roop He Khas

By
**Giani Sant Singh Maskeen**

Edited by
**Charanjit Singh**



ਪਹਿਲੀ ਵਾਰ : 2013

ਮੁੱਲ : 120/-

ਪ੍ਰਕਾਸ਼ਕ: ਲਾਹੌਰ ਬੁੱਕਸ, 2, ਲਾਜਪਤ ਰਾਏ ਮਾਰਕਿਟ,
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ
ਫ਼ੋਨ : 2740738, 6540738
E-mail : lahorebookshop40@rediffmail.com
Website : www.lahorepublishers.com

Printed in India

ਛਾਪਕ : ਆਰ.ਕੇ. ਆਫ਼ਸੈੱਟ, ਦਿੱਲੀ

# ਦੋ ਸ਼ਬਦ

ਗਿਆਨੀ ਸੰਤ ਸਿੰਘ ਜੀ ਮਸਕੀਨ ਸਿੱਖ ਕੌਮ ਦੀ ਇਤਨੀ ਬੁਲੰਦੀ ਤੇ ਅਰੂਜ ’ਤੇ ਪਹੁੰਚੀ ਸ਼ਖ਼ਸੀਅਤ ਸਨ ਕਿ ਉਨ੍ਹਾਂ ਬਾਰੇ ਲਿਖਣ ਤੇ ਕੁਝ ਕਹਿਣ ਲੱਗਿਆਂ ਸੋਚਾਂ ਅਤੇ ਅਹਿਸਾਸ ਦੇ ਸੱਚ ਨੂੰ ਇਹਤਿਆਤ ਦੀ ਛਾਨਣੀ ਵਿਚੋਂ ਲੰਘਾਉਣਾ ਲਾਜ਼ਮੀ ਹੈ। ਜ਼ਮਾਨੇ ਦੀਆਂ ਅਤੇ ਧਾਰਮਿਕ ਵਿਅਕਤੀਆਂ ਦੀਆਂ ਦਿੱਤੀਆਂ ਠੋਕਰਾਂ ਅਤੇ ਰੁਸਵਾਈਆਂ ਨੇ ਉਨ੍ਹਾਂ ਦੇ ਜੀਵਨ ਦੇ ਹਰ ਕੋਨ ਨੂੰ ਬਹੁਤ ਮੁਲਾਇਮ ਅਤੇ ਕੂਲਾ ਕਰ ਦਿੱਤਾ ਸੀ। ਇਹੋ ਕਾਰਨ ਹੈ ਕਿ ਉਹ ਤਾਂ ਆਪਣੀ ਹਯਾਤੀ ਵਿਚ ਕਿਸੇ ਨਾਲ ਉੱਚਾ, ਰੁੱਖਾ ਅਤੇ ਕੁਰੱਖ਼ਤ ਨਹੀਂ ਬੋਲੇ ਸਗੋਂ ਉਹ ‘ਮਿਠ ਬੋਲੜਾ ਜੀ ਹਰਿ ਸਜਣ ਸੁਆਮੀ ਮੋਰਾ’ ਦੀ ਸੰਦਲੀ ਤੁਕ ਦੀ ਇਕ ਜਿਉਂਦੀ ਜਾਗਦੀ ਤਸਵੀਰ ਸਨ। ਗੱਲਬਾਤ ਕਰਦੇ ਜਾਂ ਪਰਵਚਨ ਕਰਦੇ ਸਮੇਂ ਉਹ ਬਹੁਤ ਇਹਤਿਆਤ ਵਰਤਦੇ ਸਨ ਕਿ ਉਨ੍ਹਾਂ ਦੀ ਰਸਨਾ ਤੋਂ ਕੋਈ ਉੱਚੀ ਆਵਾਜ਼ ਨਿਕਲ ਗਈ ਤਾਂ ਪਤਾ ਨਹੀਂ ਕਿਤਨੇ ਮੋਤੀ ਚਕਨਾਚੂਰ ਹੋ ਜਾਣਗੇ। ਉਨ੍ਹਾਂ ਦੀ ਸੋਚ ਦੀ ਸਿਪ ਵਿਚ ਕਿਤਨੇ ਨਾਯਾਬ ਤੇ ਕੀਮਤੀ ਮੋਤੀ ਸਨ ਜਿਨ੍ਹਾਂ ਦੀ ਆਭਾ ਉਨ੍ਹਾਂ ਸਰੋਤਿਆਂ ਨੇ ਵੇਖੀ ਤੇ ਮਾਣੀ ਹੈ ਜਿਨ੍ਹਾਂ ਨੇ ਇਕਾਗਰ ਚਿੱਤ ਹੋ ਕੇ ਉਨ੍ਹਾਂ ਨੂੰ ਸੁਣਿਆ ਤੇ ਉਨ੍ਹਾਂ ਦੀ ਗਾਖੜੀ ਦਰਵੇਸ਼ੀ ਨੂੰ ਮਾਣਿਆ।

ਪਿਤਾ ਜੀ (ਸ੍ਵ: ਗਿਆਨੀ ਤੇਜਾ ਸਿੰਘ ਜੀ, ਸਾਬਕਾ ਹੈੱਡ ਗ੍ਰੰਥੀ, ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ) ਪੰਦਰਾਂ ਵਰ੍ਹੇ ਦਾ ਲੰਮਾ ਅਰਸਾ ਲੁਧਿਆਣੇ ਗੁਰਦੁਆਰਾ ਕਲਗੀਧਰ ਸਾਹਿਬ ਦੀ ਸਟੇਜ ’ਤੇ ਬਤੌਰ ਹੈੱਡ ਗ੍ਰੰਥੀ ਸੇਵਾ ਕਰਦੇ ਰਹੇ। ਉਹ ਆਪ ਵਿਦਵਾਨ ਸਨ ਅਤੇ ਵਿਦਵਾਨਾਂ ਦੀ ਕਦਰ ਕਰਨੀ ਉਨ੍ਹਾਂ ਦਾ ਸ਼ੇਵਾ-ਏ-ਹਯਾਤ ਸੀ। ਗਿਆਨੀ ਰਣਜੀਤ ਸਿੰਘ ਜੀ ਪਾਰਸ, ਗਿਆਨੀ ਮਾਨ ਸਿੰਘ ਜੀ ਝੋਰ, ਗਿਆਨੀ ਹਰਭਜਨ ਸਿੰਘ ਜੀ (ਯੂ.ਐਸ.ਏ.) ਅਤੇ ਗਿਆਨੀ ਜਸਵੰਤ ਸਿੰਘ ਜੀ ਪਰਵਾਨਾ ਅਕਸਰ ਸ਼ਹਿਰ ਦੀ ਕੇਂਦਰੀ ਸਟੇਜ ’ਤੇ ਆਇਆ

ਕਰਦੇ ਹਨ। ਇਨ੍ਹਾਂ ਸਾਰਿਆਂ ਵਿਦਵਾਨਾਂ ਦਾ ਆਪਣਾ ਆਪਣਾ ਮੁਕਾਮ ਸੀ ਪਰ ਲੁਧਿਆਣੇ ਦੀ ਸੰਗਤ 'ਤੇ ਜੋ ਪ੍ਰਭਾਵ ਗਿਆਨੀ ਸੰਤ ਸਿੰਘ ਜੀ ਮਸਕੀਨ ਦਾ ਸੀ, ਉਹ ਵਿਲੱਖਣ ਕਿਸਮ ਦਾ ਸੀ। ਜਦ ਉਹ ਆਉਂਦੇ, ਗੁਰਦੁਆਰਾ ਸਾਹਿਬ ਦਾ ਹਾਲ ਛੋਟਾ ਪੈ ਜਾਂਦਾ। ਜਿਥੇ ਕਿਸੇ ਨੂੰ ਜਗ੍ਹਾ ਮਿਲਦੀ, ਉਹ ਉਥੇ ਹੀ ਬੈਠ ਕੇ ਮਸਕੀਨ ਜੀ ਦੇ ਗੁਰਬਾਣੀ ਤੇ ਇਤਿਹਾਸ ਨਾਲ ਓਤਪੋਤ ਪਰਵਚਨਾਂ ਨੂੰ ਉਨ੍ਹਾਂ ਦੀ ਸ਼ੀਰੀਂ ਜ਼ੁਬਾਨ ਤੋਂ ਸੁਣਦਾ। ਉਹ ਜਦ ਪਹਿਲੀ ਵਾਰ ਈਰਾਨ ਗਏ ਤਾਂ ਮੇਰੇ ਪਿਤਾ ਜੀ ਨੂੰ ਬੜੇ ਪਿਆਰੇ ਤੇ ਵਾਕਫੀਅਤ ਭਰਪੂਰ ਪੱਤਰ ਲਿਖਿਆ ਕਰਦੇ ਸਨ। ਮੈਂ ਜ਼ਾਤੀ ਤੌਰ 'ਤੇ ਉਨ੍ਹਾਂ ਦੇ ਨੇੜੇ ਬੈਠ ਉਨ੍ਹਾਂ ਦੀਆਂ ਕੀਤੀਆਂ ਅਰਥ ਭਰਪੂਰ ਗੱਲਾਂ ਦਾ ਕਤਰਾ ਕਤਰਾ ਤੇ ਕਦੇ ਉਮਲ ਉਮਲ ਪੈਂਦੇ ਖ਼ਿਆਲਾਂ ਦੇ ਚਸ਼ਮੇ ਦੇ ਨਿਰਮਲ ਪਾਣੀਆਂ ਦਾ ਸਵਾਦ ਚੱਖਦਾ ਰਿਹਾ। ਸੱਚਮੁੱਚ ਉਹ ਇਸ ਨਿਮਨ ਲਿਖਤ ਖ਼ਿਆਲ ਦਾ ਮਾਨਵੀਕਰਨ ਸਨ-

**ਖ਼ਜ਼ੀਨਾ ਹੂੰ ਛੁਪਾਇਆ ਮੁਝ ਕੋ ਮੁਸ਼ਤੇ ਖ਼ਾਕੇ ਸਹਿਰਾ ਨੇ,**
**ਕਿਸੀ ਕੋ ਕਿਆ ਖ਼ਬਰ ਮੈਂ ਕੌਨ ਹੂੰ ਔਰ ਕਿਸਕੀ ਦੌਲਤ ਹੂੰ।**

ਮੇਰੇ ਜੀਵਨ 'ਚ ਇਕ ਵਾਕਿਆ ਇਸ ਤਰ੍ਹਾਂ ਆਇਆ ਕਿ ਮੈਂ ਰੁੜਕੇਲਾ ਗੁਰਦੁਆਰਾ ਸਾਹਿਬ ਉਥੋਂ ਦੀਆਂ ਸੰਗਤਾਂ ਦੇ ਦਰਸ਼ਨ ਕਰਨ ਗਿਆ। ਜਦ ਉਥੇ ਪਹੁੰਚਿਆ ਤਾਂ ਪਤਾ ਲੱਗਾ ਕਿ ਰੁੜਕੇਲਾ ਦੀਆਂ ਸੰਗਤਾਂ ਨੂੰ ਆਪਣੇ ਵਿਰਸੇ-ਇਤਿਹਾਸ ਅਤੇ ਗੁਰਬਾਣੀ ਦਾ 'ਪਿਉ ਦਾਦੇ ਦਾ ਖ਼ਜ਼ਾਨਾ' ਦਿਖਾਉਣ ਮਸਕੀਨ ਜੀ ਵੀ ਆ ਰਹੇ ਹਨ ਤਾਂ ਸੁਣ ਕੇ ਮਨ ਅਤਿ ਪ੍ਰਸੰਨ ਹੋਇਆ ਕਿ ਲੰਮੇ ਅਰਸੇ ਦੇ ਵਕਫੇ ਬਾਅਦ ਗਿਆਨ ਅਤੇ ਗੁਰਮਤਿ ਦੇ ਮਾਰਤੰਡ ਦੇ ਸਾਹਮਣੇ ਬੈਠ ਕੁਝ ਕਹਿਣ ਤੇ ਸੁਨਣ ਦਾ ਮੌਕਾ ਮਿਲੇਗਾ। ਉਨ੍ਹਾਂ ਦੀ ਮਿਕਨਾਤੀਸੀ ਸ਼ਖ਼ਸੀਅਤ ਦਾ ਆਪਣਾ ਤਲਿਸਮੀ ਪ੍ਰਭਾਵ ਸੀ। ਮੈਂ ਗੁਜ਼ਾਰਸ਼ ਕੀਤੀ ਕਿ ਮਸਕੀਨ ਜੀ! ਮੈਂ ਤੁਹਾਡੇ ਸਾਹਮਣੇ ਕਿਵੇਂ ਬੋਲਾਂ ਤੇ ਉਹ ਥਾਪੜਾ ਦੇ ਕੇ ਉੱਤਰ 'ਚ ਕਹਿਣ ਲੱਗੇ, ਗੁਰੂ ਵੱਲ ਧਿਆਨ ਧਰ ਕੇ ਬੋਲ। ਜਿਸ ਕਾਰਜ ਲਈ ਤੂੰ ਆਇਆ ਹੈਂ, ਉਹ ਉਸ ਵਿਚ ਆਪ ਸਹਾਈ ਹੋਵੇਗਾ। ਉਨ੍ਹਾਂ ਦੀ ਅਸੀਸ ਨਾਲ ਮੇਰਾ ਸਮਾਂ ਸਕਾਰਥਾ ਹੋਇਆ। ਗੁਰਦੁਆਰਾ ਸਾਹਿਬ ਜੀ ਦੇ ਨਾਲ ਹੀ ਸਕੂਲ ਸੀ। ਪ੍ਰਬੰਧਕਾਂ ਨੇ ਇਕ ਕਮਰਾ ਸਾਫ਼ ਕਰਵਾ ਕੇ ਸਾਡੇ ਦੋਹਾਂ ਦੇ ਆਸਣ ਉਥੇ ਲਵਾ ਦਿੱਤੇ। ਮੈਂ ਉਨ੍ਹਾਂ ਦੇ ਸੰਗ ਤਿੰਨ ਦਿਨ ਤੇ ਤਿੰਨ ਰਾਤਾਂ ਗੁਜ਼ਾਰੀਆਂ। ਸਰਘੀ ਵੇਲੇ ਉਨ੍ਹਾਂ ਇਸ਼ਨਾਨ ਕਰ, ਚੌਂਕੜਾ ਮਾਰ ਆਪਣੇ ਆਸਣ 'ਤੇ ਰਿਸ਼ੀਆਂ ਦੀ ਤਰ੍ਹਾਂ ਇਕਾਗਰ ਚਿਤ ਹੋ

ਬੈਠ ਜਾਣਾ ਤੇ ਐਸਾ ਸੁਰ ਵਿਚ, ਭਿੱਜ ਕੇ ਨਿਤਨੇਮ ਕਰਨਾ ਕਿ ਮੈਂ ਉਨ੍ਹਾਂ ਤੋਂ ਪਹਿਲਾਂ ਤੇ ਬਾਅਦ ਵਿਚ ਕਿਸੇ ਬੰਦਗੀ ਵਾਲੇ ਦੀ ਰਸਨਾ ਤੋਂ ਝਿਮ ਝਿਮ ਅੰਮ੍ਰਿਤ ਧਾਰਾ ਵਾਂਗ ਬਰਸਦਾ ਨਿਤਨੇਮ ਨਹੀਂ ਸੁਣਿਆ। ਅੱਜ ਇਸ ਘਟਨਾ ਨੂੰ ਤਿੰਨ ਚਾਰ ਦਹਾਕਿਆਂ ਦਾ ਸਮਾਂ ਹੋ ਗਿਆ ਹੈ ਪਰ ਉਹ ਦ੍ਰਿਸ਼ ਅਜੇ ਵੀ ਅੱਖਾਂ ਸਾਹਵੇਂ ਸਾਕਾਰ ਹੈ ਅਤੇ ਚੇਤਿਆਂ ਵਿਚ ਉਹ ਸੰਗੀਤਕ ਗੁਰਬਾਣੀ ਦੀ ਸਰਸਤਾ ਨਾਲ ਭਿਜੇ ਬੋਲ ਗੂੰਜ ਰਹੇ ਹਨ।

ਆਪ ਗੁਰੂ ਰਾਮਦਾਸ ਜੀ ਦੇ ਆਗਮਨ ਪੁਰਬ 'ਤੇ ਹਮੇਸ਼ਾ ਸ੍ਰੀ ਅੰਮ੍ਰਿਤਸਰ ਸਾਹਿਬ ਆਇਆ ਕਰਦੇ ਸਨ। ਜਿਥੇ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਇਸ ਪਾਵਨ ਦਿਵਸ 'ਤੇ ਜਲੌ ਸਜਾਇਆ ਜਾਂਦਾ ਸੀ, ਉਥੇ ਉਨ੍ਹਾਂ ਦੀ ਆਮਦ ਇਸ ਜਲੌ ਦੀ ਖ਼ੂਬਸੂਰਤੀ 'ਚ ਵਾਧਾ ਕਰਦੀ ਸੀ। ਇਸ ਪਵਿੱਤਰ ਦਿਹਾੜੇ 'ਤੇ ਮੰਜੀ ਸਾਹਿਬ ਦੀਵਾਨ ਅਸਥਾਨ 'ਤੇ ਸਵੇਰ ਦੇ ਹੁਕਮਨਾਮੇ ਦੀ ਉਹ ਵਿਆਖਿਆ ਕਰਿਆ ਕਰਦੇ ਸਨ। ਇਸ ਦਿਨ ਦੀ ਉਡੀਕ ਸੰਗਤਾਂ ਬੜੇ ਬਿਹਬਲ ਮਨ ਨਾਲ ਕਰਿਆ ਕਰਦੀਆਂ ਸਨ ਪਰ ਉਹ ਆਪ ਵੀ ਗੁਰੂ ਰਾਮਦਾਸ ਜੀ ਦੀ ਇਸ ਨਗਰੀ, ਹਰਿਮੰਦਰ 'ਚੋਂ ਉੱਠਦੀਆਂ ਵਿਸਮਾਦੀ ਕੀਰਤਨ ਦੀਆਂ ਫੁਹਾਰਾਂ ਤੇ ਨਿਰਮਲ ਸਰੋਵਰ ਦੇ ਕੰਢੇ ਬੈਠ ਕਿਸੇ ਪਾਰਲੌਕਿਕ ਦੁਨੀਆਂ ਦਾ ਅਨੰਦ ਲੈਂਦੇ। ਕੀਰਤਨ ਅਤੇ ਹਰਿਮੰਦਰ ਦੀ ਜਿਊਂਦੀ ਕਹਾਣੀ ਸਿੱਖੀ ਦੀ ਹਾਲਤ-ਇ-ਦਿਲ, ਵਜੂਦ ਅਤੇ ਰੂਹ ਦੀ ਐਸੀ ਅਦਭੁੱਤ ਤੇ ਵਚਿੱਤ੍ਰ ਕਹਾਣੀ ਹੈ ਜਿਹੜੀ ਕਿਸੇ ਗੁਰੂ ਵੱਲ ਮੁੱਖ ਕਰਕੇ ਬੈਠੇ ਵਿਅਕਤੀ ਨੂੰ ਵਿਸ਼ੇਸ਼ ਕੈਫ਼ੀਅਤ ਪ੍ਰਦਾਨ ਕਰਦੀ ਹੈ। ਇਥੇ ਹਰਿਮੰਦਰ ਦਾ ਸੁਨਹਿਰਾ ਸਾਇਆ ਸਰੋਵਰ ਦੇ ਪਾਣੀਆਂ 'ਚ ਲਹਿਰ ਲਹਿਰ ਹੀ ਨਹੀਂ ਹੁੰਦਾ, ਸਗੋਂ ਜ਼ਿਆਰਤ ਵਾਸਤੇ ਆਏ ਜਗਿਆਸੂ ਨੂੰ ਇਕ ਸਕੂਨ ਬਖ਼ਸ਼ਦਾ ਹੈ। ਇਸ ਸਭ ਕਾਸੇ ਦੀ ਝਲਕ ਦੀਦਿਆਂ ਰਾਹੀਂ ਦਿਲ ਵਿਚ ਉਤਰ ਜਾਂਦੀ ਹੈ ਅਤੇ ਫਿਰ ਰਗ ਰਗ ਵਿਚ ਇਕ ਵਿਸਮਾਦ ਦਾ ਆਲਮ ਭਾਰੀ ਹੋ ਜਾਂਦਾ ਹੈ। ਸੋਨ ਸੁਨਹਿਰੇ ਦਰੋ-ਦੀਵਾਰ ਦੇ ਅੰਦਰ ਇਕ ਇਬਾਦਤ ਦਾ ਐਸਾ ਚਰਾਗ਼ ਜਲਦਾ ਰਹਿੰਦਾ ਹੈ ਜੋ ਸਿਜਦੇ ਵਿਚ ਆਉਣ ਵਾਲੇ ਲਈ ਜਿਥੇ ਪਹਿਲਾਂ ਉਸ ਦੇ ਅੰਦਰ ਵਾਸ਼ਨਾਵਾਂ ਦੀਆਂ, ਨਿਜ ਸਵਾਰਥ ਦੀਆਂ ਤੇ ਦੁਨਿਆਵੀ ਲਾਲਸਾਵਾਂ ਦੀਆਂ ਸਿਆਹੀਆਂ ਪਸਰੀਆਂ ਰਹਿੰਦੀਆਂ ਸਨ, ਉਥੇ ਰੋਸ਼ਨੀਆਂ ਆਪਣੇ ਰੰਗ ਅਤੇ ਨੂਰ ਸਮੇਤ ਜਗਮਗਾ ਉੱਠਦੀਆਂ ਹਨ। ਆਉਣ ਵਾਲੇ ਜਗਿਆਸੂ ਦਾ ਜਹਾਨ ਬਦਲ ਜਾਂਦਾ ਹੈ। ਮਸਕੀਨ ਜੀ ਬੈਠ ਕੇ ਕੀਰਤਨ ਸਰਵਣ

ਕਰਕੇ ਉਨ੍ਹਾਂ ਨਜ਼ਾਰਿਆਂ ਨੂੰ ਦੀਦਿਆਂ 'ਚ ਸਮੋ ਕੇ ਅਤੇ ਜਗਿਆਸੂਆਂ ਦੇ ਬਦਲਦੇ ਜਹਾਨ ਤੱਕ ਕੇ ਮੰਜੀ ਸਾਹਿਬ ਦੇ ਦੀਵਾਨ ਵਿਚ ਇਸ ਸਭ ਕਾਸੇ ਨੂੰ ਆਪਣੇ ਅਨੁਭਵ ਦੀ ਚਾਸ਼ਨੀ ਵਿਚ ਲਪੇਟ ਕੇ ਪੇਸ਼ ਕਰਦੇ ਤੇ ਗੁਰੂ ਰਾਮਦਾਸ ਜੀ ਦੀ ਬਖ਼ਸ਼ਿਸ਼ ਦੇ ਪਾਤਰ ਬਣਦੇ।

ਉਹ ਕਥਾ ਕਰਦੇ ਅਨੇਕਾਂ ਸਰੋਤਿਆਂ ਦੇ ਵਜੂਦ ਦੀ ਮਿੱਟੀ ਵਿਚ ਗੁਰੂ-ਰੰਗੇ ਦਿਲ ਦਾ ਬੀਜ ਬੀਜਦੇ ਉਨ੍ਹਾਂ 'ਤੇ ਮਜੀਠ ਰੰਗ ਚਾੜ੍ਹਦੇ। ਉਨ੍ਹਾਂ ਦਾ ਇਹ ਦ੍ਰਿੜ੍ਹ ਅਤੇ ਪੁਖ਼ਤਾ ਵਿਸ਼ਵਾਸ ਸੀ ਕਿ ਇਹ ਦਾਣਾ, ਇਹ ਬੀਜਿਆ ਬੀਜ ਇਕ ਦਿਨ ਜ਼ਰੂਰ ਪ੍ਰਫੁੱਲਤ ਹੋਵੇਗਾ :

ਬ ਖ਼ਾਕੇ ਬਦਲ ਦਾਨਰੇ ਦਿਲ ਫ਼ਿਸ਼ਾਂ।।
ਕਿ: ਈਂ ਦਾਨਾ: ਦਾਰਦ ਜ਼ਿ ਹਾਸਲ ਨਿਸ਼ਾਂ।। *(ਇਕਬਾਲ)*

ਇਸ ਵਿਚ ਕੋਈ ਸ਼ੱਕ ਨਹੀਂ ਕਿ ਉਨ੍ਹਾਂ ਦਾ ਜੀਵਨ-ਨਿਰਬਾਹ ਉਸ ਮਾਇਆ 'ਤੇ ਅਧਾਰਤ ਸੀ ਜੋ ਪ੍ਰਬੰਧਕ ਅਤੇ ਸੰਗਤਾਂ ਉਨ੍ਹਾਂ ਨੂੰ ਭੇਟ ਕਰਦੀਆਂ ਸਨ ਪਰ ਉਨ੍ਹਾਂ ਧਰਮ ਨੂੰ ਤਜਾਰਤ ਕਦੇ ਨਹੀਂ ਬਣਾਇਆ, ਸਗੋਂ ਉਹ ਦੂਜਿਆਂ ਪ੍ਰਚਾਰਕਾਂ ਲਈ ਰਾਹ-ਦਸੇਰੇ ਦਾ ਕੰਮ ਕਰਦੇ ਸਨ। ਕਿਸੇ ਦੀ ਭੁੱਲ ਨੂੰ ਮੁਆਫ਼ ਕਰ ਦੇਣਾ, ਉਸ ਨੂੰ ਗਲੇ ਲਗਾ ਕੇ ਜੀਵਨ-ਨਿਸ਼ਾਨੇ ਵੱਲ ਤੋਰਨਾ ਉਨ੍ਹਾਂ ਦਾ ਸੇਵਾ-ਏ-ਹਯਾਤ ਸੀ। ਕਈ ਵਾਰ ਉਨ੍ਹਾਂ ਦੇ ਸਾਜੇ-ਨਿਵਾਜੇ ਉਨ੍ਹਾਂ ਦੇ ਰਾਹ ਦਾ ਰੋੜਾ ਬਣ ਗਏ ਪਰ ਕਮਾਲ ਦਾ ਸਬਰ ਸੀ ਉਨ੍ਹਾਂ ਦਾ ਕਿ ਨਾ ਚਿਹਰੇ 'ਤੇ ਕੋਈ ਸ਼ਿਕਨ ਆਉਣ ਦਿੱਤੀ ਤੇ ਨਾ ਹੀ ਦਿਲ 'ਤੇ ਕੋਈ ਲਕੀਰ ਉਭਰਨ ਦਿੱਤੀ। ਕਿਸੇ ਸ਼ਿਲਾਲੇਖ 'ਤੇ ਉਕਰੇ ਸ਼ਬਦਾਂ ਵਾਂਗ, ਜੋ ਸਦੀਆਂ ਦੇ ਇਤਿਹਾਸ ਤੇ ਪਰੀਵਰਤਨ ਨੂੰ ਝੁਠਲਾ ਦੇਂਦੇ ਹਨ, ਉਹਨਾਂ ਦਾ ਦਿਲ ਰੱਬੀ ਯਾਦ ਵਿਚ ਪੱਕਾ ਤੇ ਸਥਿਰ ਸੀ ਜਿਸ 'ਤੇ ਸਿੱਖੀ ਦੇ ਸ਼ਬਦ ਤੇ ਗੁਰੂ ਸਾਹਿਬਾਨ ਦੀ ਤਾਲੀਮ ਉਕਰੀ ਹੋਈ ਸੀ। ਜ਼ਮਾਨੇ ਦੀ ਗਰਦਸ਼ ਅਤੇ ਗ਼ੁਬਾਰ ਉਨ੍ਹਾਂ ਦੀ ਸੋਚ ਨੂੰ ਬਦਲ ਨਹੀਂ ਸਨ ਸਕਦੇ। ਐਸੇ ਬੰਦੇ ਭਾਈ ਨੰਦ ਲਾਲ ਜੀ ਦੇ ਕਹਿਣ ਮੁਤਾਬਕ ਜਦ ਤੱਕ ਰੱਬ ਦੀ ਹੋਂਦ ਕਾਇਮ ਹੈ, ਉਨ੍ਹਾਂ ਨੇ ਅਮਰ ਰਹਿਣਾ ਹੈ -

ਹਰ ਕਿ ਦਰ ਯਾਦਿ ਖ਼ੁਦਾ ਕਾਇਮ ਬਵੱਦ।।
ਤਾ ਖ਼ੁਦਾ ਕਾਇਮ ਬਵਦ ਦਾਇਮ ਬਵਦ।।27।।

*(ਜ਼ਿੰਦਗੀਨਾਮਾ - ਭਾ:ਨ:ਲਾ:)*

ਹੱਥਲੀ ਪੁਸਤਕ ਦੇ ਲੇਖਕ ਉਨ੍ਹਾਂ ਦੀ ਟੇਪ ਦਾ ਉਤਾਰਾ ਹਨ। ਉਨ੍ਹਾਂ ਦੇ ਸਿੱਖੀ ਸਿਧਾਂਤਾਂ ਲਈ ਬਿਹਬਲ ਹੋਏ ਮਨ ਦੀ ਝਰਨਾਹਟ ਹਨ। ਸਹਿਜੇ ਸਹਿਜੇ ਬੋਲੇ ਬੋਲ ਤੇ ਕੀਤੇ ਪਰਵਚਨ ਗਿਆਨ-ਤੰਤੂਆਂ ਦੀ ਸ਼ਕਤੀ ਛਲਕਾ ਦੇਂਦੇ ਹਨ ਤੇ ਸਰੋਤਾ ਸੁਣਦਾ ਹੋਇਆ ਆਪਣੇ ਆਪ ਨੂੰ ਕਿਸੇ ਹੋਰ ਲੋਕ ਦਾ ਬਸ਼ਿੰਦਾ ਤਸੱਵਰ ਕਰਨ ਲੱਗ ਜਾਂਦਾ ਹੈ। ਜ਼ਿਆਦਾ ਕੁਝ ਨਾ ਕਹਾਂ, 'ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪ੍ਰਵਾਣ'। ਚੰਗੀਆਂ ਰਾਵਾਂ ਦੀ ਉਡੀਕ 'ਚ।

**ਚਰਨਜੀਤ ਸਿੰਘ**
107-ਬੀ. ਐਕਸ,
ਮਾਡਲ ਟਾਊਨ ਐਕਸਟੈਨਸ਼ਨ, ਲੁਧਿਆਣਾ।
ਫ਼ੋਨ : 98141-92424

# ਤਤਕਰਾ

# ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਅੰਦਰ ਬਿਰਾਜਮਾਨ ਪਿਆਰੀ ਸਾਧ ਸੰਗਤ ਜੀਓ! ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।।

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥* *(ਅੰਗ ੧)*

ਮਨੁੱਖ ਦੇ ਪ੍ਰਾਣਾਂ ਵਿਚ ਇਹ ਬਹੁਤ ਗਹਿਰੀ ਪਿਆਸ ਅਤੇ ਤੜਪ ਹੈ ਕਿ ਮੇਰਾ ਜਨਮ ਕਦੋਂ ਹੋਇਆ। ਸਮਾਜ, ਨੀਤੀ ਅਤੇ ਜੋਤਿਸ਼ ਜਨਮ ਦੀ ਅਹਿਮੀਅਤ ਨੂੰ ਮੰਨਦਾ ਹੈ। ਗਰਭ-ਕਾਲ ਤੋਂ ਜਿਸ ਦਿਨ ਬੱਚੇ ਨੇ ਬਾਹਰ ਪ੍ਰਵੇਸ਼ ਕੀਤਾ, ਉਸੇ ਨੂੰ ਸਮਾਜ ਤੇ ਨੀਤੀ ਜਨਮ ਦਿਨ ਮੰਨਦੀ ਹੈ। ਜੋਤਿਸ਼ ਉਸੇ ਨੂੰ ਜਨਮ ਦਿਨ ਮੰਨ ਕੇ ਕੁੰਡਲੀ ਬਣਾਉਂਦਾ ਹੈ, ਜਦੋਂ ਕਿ ਗਹਿਰਾਈਆਂ ਵਿਚ ਉਤਰੇ ਮਹਾਂਪੁਰਸ਼ ਅਥਵਾ ਅਧਿਆਤਮਕ ਤੱਲ ਦੀਆਂ ਉੱਚੀਆਂ ਬੁਲੰਦੀਆਂ ਨੂੰ ਛੂਹਣ ਵਾਲੇ ਸੰਤ ਜਨਾਂ ਨੇ ਇਸ ਜਨਮ ਨੂੰ ਜਨਮ ਹੀ ਨਹੀਂ ਮੰਨਿਆ। ਇਹ ਜੀਵਨ-ਕਥਾ ਤਾਂ ਹੋ ਸਕਦੀ ਹੈ, ਪਰ ਜਨਮ-ਕਥਾ ਨਹੀਂ। ਜਨਮ ਤਾਂ ਉਦੋਂ ਹੋਇਆ ਜਦੋਂ ਗਰਭ ਵਿਚ ਬੱਚੇ ਦਾ ਪ੍ਰਵੇਸ਼ ਹੋਇਆ। ਜੀਵਨ ਉਦੋਂ ਆਰੰਭ ਹੋਇਆ ਜਦੋਂ ਬੱਚਾ ਗਰਭ ਤੋਂ ਬਾਹਰ ਆਇਆ। ਬਾਹਰ ਦੀ ਸਾਰੀ ਕਥਾ ਜੀਵਨ-ਕਥਾ ਹੈ ਅਤੇ ਅੰਦਰ ਦੀ ਸਾਰੀ ਕਥਾ ਜਨਮ-ਕਥਾ ਹੈ।

ਜੀਵਨ-ਕਥਾ ਹਰ ਇਕ ਦੀ ਭਿੰਨ ਭਿੰਨ ਹੋ ਸਕਦੀ ਹੈ। ਹਰ ਇਕ ਦਾ ਸੁਭਾਅ ਵੱਖ, ਰੂਪ ਰੰਗ ਵੱਖ, ਫਿਰ ਘਰੇਲੂ ਮਾਹੌਲ ਵੱਖ, ਸੰਸਕਾਰ ਵੱਖ ਅਤੇ ਸੱਭਿਅਤਾ ਵੀ ਵੱਖ ਹੈ। ਹਰ ਇਕ ਦਾ ਬਚਪਨਾ ਕੁਝ ਵੱਖ ਕਥਾ ਬਿਆਨ ਕਰਦਾ ਹੈ। ਹਰ ਇਕ ਦੀ ਜਵਾਨੀ ਕਿਸੇ ਹੋਰ ਧਾਰਾ ਵਿਚ ਗਤੀਮਾਨ ਹੋ ਸਕਦੀ

ਹੈ ਅਤੇ ਹੋ ਸਕਦਾ ਹੈ ਕਿ ਹਰ ਇਕ ਦੀ ਬਿਰਧ ਅਵਸਥਾ ਕੁਝ ਆਪਣੀ ਵੱਖਰੀ ਹੀ ਕਥਾ ਰੱਖਦੀ ਹੋਵੇ।

ਭਿੰਨ ਭਿੰਨ ਕਥਾਵਾਂ ਹਨ ਹਰ ਇਕ ਦੇ ਜੀਵਨ ਦੀਆਂ, ਪਰ ਜਨਮ-ਕਥਾ ਹਰ ਇਕ ਦੀ ਇਕ ਹੀ ਹੈ। ਚਾਹੇ ਉਹ ਅਵਤਾਰੀ ਪੁਰਸ਼ ਹੈ, ਚਾਹੇ ਉਹ ਦਾਰਸ਼ਨਿਕ ਹੈ, ਫ਼ਿਲੌਸਫ਼ਰ ਹੈ, ਚਾਹੇ ਉਸ ਦਾ ਜੀਵਨ ਮੂੜ੍ਹਤਾ ਵਿਚ ਬਤੀਤ ਹੋਇਆ ਹੈ ਪਰ ਜਨਮ ਸਾਰਿਆਂ ਦਾ ਇਕੋ ਜਿਹਾ ਹੈ। ਬੜੀ ਹੈਰਾਨੀ ਹੋਵੇਗੀ ਜਦੋਂ ਜਨਮ ਦੇ ਵਿਚ ਮਨੁੱਖੀ ਤੱਲ ਦੇ ਉੱਤੇ ਇੰਨਾ ਭਿੰਨ-ਭਿੰਨ ਆਚਰਣ, ਇੰਨੇ ਭਿੰਨ-ਭਿੰਨ ਵਿਚਾਰ, ਇੰਨੀਆਂ ਭਿੰਨ-ਭਿੰਨ ਕਿਰਿਆਵਾਂ ਤੇ ਫਿਰ ਜਨਮ-ਕਥਾ ਇਕ। ਹਾਂ, ਧਰਮ ਤਾਂ ਇਹ ਕਹਿੰਦਾ ਹੈ ਕਿ ਜਨਮ-ਕਥਾ ਸਾਰਿਆਂ ਦੀ ਇਕ ਹੀ ਹੈ।

ਗੁਰੂ ਨਾਨਕ ਦੇਵ ਜੀ ਨੇ ਇਹ ਜਨਮ-ਕਥਾ ਲਿਖੀ ਹੈ ਸਾਰੇ ਮਨੁੱਖ ਮਾਤਰ ਦੀ ਅਤੇ ਅੱਜ ਜੋ ਜੀਵਨ ਲੈ ਕੇ ਆ ਰਹੇ ਹਨ, ਅਰਬਾਂ ਖਰਬਾਂ ਸਾਲ ਤੋਂ ਹੋ ਗੁਜ਼ਰੇ ਜਿਹੜੇ ਜੀਵ ਹਨ ਤੇ ਅਗਾਂਹ ਜਿਹੜੇ ਆਉਣ ਵਾਲੇ ਹਨ, ਇਹ ਸਭ ਦੀ ਜੀਵਨ-ਕਥਾ ਹੈ। ਵਾਸਤਵ ਵਿਚ ਗੁਰੂ ਨਾਨਕ ਸਾਹਿਬ ਨੇ ਇਸ ਵਿਚ ਭੂਤ, ਵਰਤਮਾਨ ਅਤੇ ਭਵਿੱਖ ਦੇ ਜਿੰਨੇ ਵੀ ਮਨੁੱਖ ਹਨ, ਸਭ ਦੀ ਕਥਾ ਵਿਚੇ ਦੇ ਦਿੱਤੀ ਹੈ। ਹੈਰਾਨਗੀ ਹੋਵੇਗੀ ਕਿ ਇਸ ਕਥਾ ਵਿਚ ਆਉਣ ਵਾਲਾ ਯੁੱਗ ਕਿਸ ਤਰ੍ਹਾਂ ਆਵੇਗਾ ? ਇਸ ਅੱਜ ਦੀ ਕਥਾ ਵਿਚ ਬੀਤਿਆ ਹੋਇਆ ਯੁੱਗ ਕਿਵੇਂ ਆਵੇਗਾ ? ਇਹ ਅਸੀਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਹੀ ਰੌਸ਼ਨੀ ਲਈਏ। ਇਸ ਬਾਣੀ ਦਾ ਸਿਰਲੇਖ ਮਹਾਰਾਜ ਨੇ ਰੱਖਿਆ ਹੈ -

*ੴ ਸਤਿਗੁਰ ਪ੍ਰਸਾਦਿ ॥*
*ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ ॥* *(ਅੰਗ ੧੪)*

ਦਿਨ ਦੇ ਚਾਰ ਪਹਿਰ ਹੁੰਦੇ ਹਨ ਅਤੇ ਰਾਤ ਦੇ ਵੀ ਚਾਰ ਪਹਿਰ ਹੁੰਦੇ ਹਨ। ਜੀਵਨ ਦੇ ਖੰਡ ਵੀ ਚਾਰ ਹਨ - ਬਿਰਧ ਅਵਸਥਾ, ਜਵਾਨੀ, ਬਚਪਨਾ ਅਤੇ ਗਰਭ-ਕਾਲ। ਹਮੇਸ਼ਾ ਜਿਨ੍ਹਾਂ ਨੇ ਵੀ ਜਨਮ-ਕਥਾ ਲਿਖੀ ਹੈ, ਉਹ ਜਨਮ-ਕਥਾ ਨਹੀਂ, ਜੀਵਨ-ਕਥਾ ਹੈ। ਗੁਰੂ ਨਾਨਕ ਦੇਵ ਜੀ ਫੁਰਮਾਣ ਕਰਦੇ ਹਨ -

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*(ਅੰਗ ੭੪)*

ਐ ਜੀਵ! ਪ੍ਰਭੂ ਦੀ ਬਣਾਈ ਹੋਈ ਮਰਯਾਦਾ ਦੇ ਮੁਤਾਬਿਕ ਤੇਰਾ ਗਰਭ ਵਿਚ ਜਿਹੜਾ ਪ੍ਰਵੇਸ਼ ਹੋਇਆ, ਬਸ ਇਹੀ ਤੇਰਾ ਜਨਮ ਹੈ। ਗਰਭ ਕਿਹੜਾ ਮਿਲਿਆ ? ਜਿਸ ਤਰ੍ਹਾਂ ਦੇ ਪੂਰਬਲੇ ਸੰਸਕਾਰ ਸਨ। ਜਿਸ ਤਰ੍ਹਾਂ ਦਾ ਸੂਖਸ਼ਮ ਢਾਂਚਾ ਸੀ।

ਹਰ ਤਰ੍ਹਾਂ ਦੇ ਸੂਖਸ਼ਮ ਸਰੀਰ ਖ਼ਲਾਅ ਵਿਚ ਘੁੰਮ ਰਹੇ ਹਨ ਅਤੇ ਹਰ ਸਮੇਂ ਗਰਭ ਧਾਰਨ ਕਰਨ ਦੀ ਸਹੂਲਤ ਵੀ ਮੌਜੂਦ ਹੈ। ਹਰ ਸਮੇਂ ਗਰਭ ਦੇ ਵਿਚ ਧਾਰਨ ਹੋ ਸਕੇ ਇਹ ਸੂਖਸ਼ਮ ਸਰੀਰ, ਅਵਸਰ ਮੌਜੂਦ ਹਨ। ਪਰ ਜਿਵੇਂ ਪਾਣੀ ਨੀਵਾਣ ਵੱਲ ਜਾਂਦਾ ਹੈ, ਇਵੇਂ ਸੂਖਸ਼ਮ ਸਰੀਰ ਵੀ ਨੀਵਾਣ ਵੱਲ ਜਾਂਦਾ ਹੈ। ਜਿਹੋ ਜਿਹੇ ਇਸ ਦੇ ਸੰਸਕਾਰ ਹਨ ਤੇ ਜਿਸ ਗਰਭ ਵਿਚ ਇਸ ਨੇ ਪ੍ਰਵੇਸ਼ ਕਰਨਾ ਹੈ, ਉਹ ਮਾਂ ਵੀ ਉਸੇ ਸੰਸਕਾਰ ਦੀ ਮਲਕੀਅਤ ਰੱਖਦੀ ਹੋਵੇ। ਹੂਬਹੂ ਉਸ ਕੋਲ ਉਹੀ ਸੰਸਕਾਰ ਹੋਣ।

ਇਕ ਕਹਾਵਤ ਬੜੀ ਸੋਹਣੀ ਹੈ ਕਿ ਰਿਸ਼ੀਆਂ ਦੇ ਘਰ ਰਿਸ਼ੀ ਪੈਦਾ ਹੁੰਦੇ ਹਨ, ਸੰਤਾਂ ਦੇ ਘਰ ਸੰਤ ਪੈਦਾ ਹੁੰਦੇ ਹਨ, ਹਮੇਸ਼ਾ ਚੋਰਾਂ ਦੇ ਘਰ ਚੋਰ ਹੀ ਪੈਦਾ ਹੁੰਦੇ ਹਨ। ਇਕ ਚੋਰ ਮਾਂ ਨੇ ਇਕ ਚੋਰ ਸੂਖਸ਼ਮ ਸਰੀਰ ਜੀਵਨ ਉਸ ਨੂੰ ਮਿਲ ਸਕੇ, ਉਸ ਦੀ ਸਹਾਇਤਾ ਕੀਤੀ ਹੈ। ਇੰਝ ਕਹਿ ਲਉ ਕਿ ਇਕ ਚੋਰ ਦੀ ਦੂਜੇ ਚੋਰ ਨੇ ਮਦਦ ਕੀਤੀ ਹੈ। ਇਕ ਸੰਤ ਹੈ, ਦਾਰਸ਼ਨਿਕ ਹੈ, ਫ਼ਿਲੋਸਫ਼ਰ ਹੈ, ਉਹ ਜਗਤ ਵਿਚ ਆ ਸਕੇ, ਜੀਵਨ ਪਾ ਸਕੇ, ਕੋਈ ਦਾਰਸ਼ਨਿਕ, ਕੋਈ ਸੰਤ, ਕੋਈ ਫ਼ਿਲੋਸਫ਼ਰ, ਕੋਈ ਪਵਿੱਤਰ ਆਤਮਾ ਮਾਂ ਉਸ ਲਈ ਸਹਾਰਾ ਬਣਦੀ ਹੈ। ਐਵੇਂ ਨਹੀਂ ਬਾਬੇ ਫਰੀਦ ਨੇ ਕਿਹਾ-

*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥* *(ਅੰਗ ੪੮੮)*

ਧੰਨਤਾ ਦੇ ਯੋਗ ਹੈ ਉਹ ਮਾਂ, ਪੂਜਾ ਯੋਗ ਹੈ ਉਹ ਮਾਂ, ਜਿਸ ਦੇ ਰਾਹੀਂ ਉਹ ਜੀਵ ਆਇਆ ਹੈ ਸੰਸਾਰ ਵਿਚ, ਜਿਸ ਦਾ ਜੀਵਨ ਧੰਨ ਧੰਨ ਹੈ। ਜਿਸ ਦਾ ਜੀਵਨ ਦੂਜਿਆਂ ਲਈ ਪ੍ਰੇਰਨਾ ਹੈ, ਜਿਸ ਦਾ ਜੀਵਨ ਅਸਲ ਵਿਚ ਹਨੇਰੀ ਰਾਤ ਵਿਚ ਇਕ ਜਲਦਾ ਹੋਇਆ ਦੀਵਾ ਹੈ, ਜਿਸ ਤੋਂ ਮੁਸਾਫ਼ਿਰ ਰੌਸ਼ਨੀ ਲੈ ਰਹੇ ਹਨ।

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਜਿਸ ਤਰ੍ਹਾਂ ਦਾ

ਸੂਖਸ਼ਮ ਸਰੀਰ ਹੈ, ਜਿਸ ਤਰ੍ਹਾਂ ਦੇ ਉਸ ਦੇ ਸੰਸਕਾਰ ਸਨ, ਉਸ ਤਰ੍ਹਾਂ ਦਾ ਉਸ ਨੇ ਗਰਭ ਧਾਰਨ ਕਰ ਲਿਆ। ਖ਼ਲਾਅ ਸੂਖਸ਼ਮ ਸਰੀਰਾਂ ਨਾਲ ਭਰਿਆ ਹੋਇਆ ਹੈ। ਗਰਭ ਧਾਰਨ ਹੋ ਸਕੇ, ਇਸ ਤਰ੍ਹਾਂ ਦੀ ਸਹੂਲੀਅਤ ਅੱਠੇ ਪਹਿਰ ਪ੍ਰਿਥਵੀ 'ਤੇ ਮੌਜੂਦ ਹੈ। ਇੰਝ ਕਹਿ ਲਉ ਕਿ ਗਰਭ ਦੀ ਅਵਸਥਾ ਨਾਲ ਪ੍ਰਿਥਵੀ ਭਰੀ ਪਈ ਹੈ। ਸੂਖਸ਼ਮ ਸਰੀਰਾਂ ਨਾਲ ਖ਼ਲਾਅ ਭਰਿਆ ਪਿਆ ਹੈ। ਇਸ ਤਰੀਕੇ ਨਾਲ ਇਹ ਜੀਵਨ ਚੱਲ ਰਿਹਾ ਹੈ। ਬਿਨਾ ਰੁਕੇ ਚੱਲ ਰਿਹਾ ਹੈ। ਬੜੀ ਗਤੀ ਨਾਲ ਚੱਲ ਰਿਹਾ ਹੈ। ਲੱਖਾਂ ਮਨੁੱਖੀ ਬੱਚੇ ਰੋਜ਼ ਜੀਵਨ ਪਾ ਰਹੇ ਹਨ। ਲੱਖਾਂ ਸੂਖਸ਼ਮ ਢਾਂਚੇ ਰੋਜ਼ ਗਰਭ ਵਿਚ ਪ੍ਰਵੇਸ਼ ਕਰ ਰਹੇ ਹਨ। ਰੋਜ਼ ਉਨ੍ਹਾਂ ਨੂੰ ਜਨਮ ਮਿਲ ਰਿਹਾ ਹੈ।

ਦੋ ਤਰ੍ਹਾਂ ਦੇ ਢਾਂਚੇ ਖ਼ਲਾਅ ਵਿਚ ਲੰਮੇ ਸਮੇਂ ਤੱਕ ਰੁਕੇ ਰਹਿੰਦੇ ਹਨ। ਇਕ ਤਾਂ ਉਹ ਜਿਹੜਾ ਸੂਖਸ਼ਮ ਢਾਂਚਾ ਅਤੀ ਪਵਿੱਤਰ ਹੈ। ਬੜੀ ਪਵਿੱਤਰਤਾ ਦੇ ਨਾਲ ਉਸ ਨੇ ਪਿਛਲਾ ਜੀਵਨ ਬਤੀਤ ਕੀਤਾ ਹੋਵੇ, ਪਰ ਮੋਖਸ਼ ਗਤੀ ਪ੍ਰਾਪਤ ਨਾ ਹੋਈ ਹੋਵੇ। ਜੀਵਨ ਨੇ ਉਸ ਦਾ ਸਾਥ ਨਾ ਦਿੱਤਾ ਹੋਵੇ ਅਤੇ ਵਿਚਕਾਰ ਹੀ ਅੰਤ ਹੋ ਗਿਆ ਹੋਵੇ। ਸਾਧਨਾ ਸਫਲ ਨਾ ਹੋਈ ਹੋਵੇ ਤਾਂ ਅਜਿਹਾ ਜਿਹੜਾ ਸੂਖਸ਼ਮ ਢਾਂਚਾ ਹੈ, ਉਹ ਲੰਮੀ ਉਡੀਕ ਵਿਚ ਰਹਿੰਦਾ ਹੈ, ਕਿਉਂਕਿ ਅਜਿਹੇ ਢਾਂਚੇ ਨੂੰ ਬਹੁਤ ਹੀ ਪਾਵਨ ਮਾਂ ਚਾਹੀਦੀ ਹੈ ਉਸ ਨੂੰ ਸੰਸਾਰ ਵਿਚ ਆਉਣ ਲਈ। ਉਸ ਦੇ ਜਨਮ ਲਈ ਕੋਈ ਬੜਾ ਪਵਿੱਤਰ ਗਰਭ ਚਾਹੀਦਾ ਹੈ।

ਦੂਸਰੇ ਖ਼ਲਾਅ ਵਿਚ ਉਹ ਸੂਖਸ਼ਮ ਸਰੀਰ ਲੰਮੇ ਸਮੇਂ ਤੱਕ ਰਹਿੰਦਾ ਹੈ ਜੋ ਅਤਿਅੰਤ ਮਲੀਨ ਹੋਵੇ। ਸਿਰਫ਼ ਔਗੁਣ ਹੀ ਔਗੁਣ ਹੋਣ। ਇਸ ਨੂੰ ਵੀ ਲੰਮੀ ਉਡੀਕ ਕਰਨੀ ਪੈਂਦੀ ਹੈ। ਇਸ ਨੂੰ ਵੀ ਜਨਮ ਪ੍ਰਾਪਤ ਕਰਨ ਲਈ ਕੋਈ ਡਾਇਣ ਮਾਂ, ਕੋਈ ਦੁਸ਼ਟ ਮਾਂ, ਕੋਈ ਕਠੋਰ ਮਾਂ ਚਾਹੀਦੀ ਹੈ।

ਕੁਝ ਅਜਿਹੇ ਵੀ ਬੂਟੇ ਹਨ ਜਿਹੜੇ ਬੰਜਰ ਧਰਤੀਆਂ ਵਿਚ ਹੀ ਉੱਗਦੇ ਹਨ, ਅਜਿਹੀਆਂ ਮਾਵਾਂ ਅਜਿਹੇ ਸੂਖਸ਼ਮ ਸਰੀਰ ਲਈ ਸਹਾਇਕ ਬਣਦੀਆਂ ਹਨ, ਪਰ ਜਗਤ ਵਿਚ ਹਮੇਸ਼ਾ ਆਮ ਪੱਧਰ ਦੀਆਂ ਮਾਵਾਂ ਹੀ ਮੌਜੂਦ ਰਹਿੰਦੀਆਂ ਹਨ। ਅਜਿਹੀ ਮਾਂ ਜਿਹੜੀ ਪ੍ਰਹਿਲਾਦ ਨੂੰ ਜਨਮ ਦੇ ਸਕੇ, ਧ੍ਰੂ ਨੂੰ ਜਨਮ ਦੇ ਸਕੇ, ਰਾਮ ਨੂੰ ਜਨਮ ਦੇ ਸਕੇ, ਕ੍ਰਿਸ਼ਨ ਨੂੰ ਜਨਮ ਦੇ ਸਕੇ, ਸਾਹਿਬ ਗੁਰੂ ਨਾਨਕ ਦੇਵ ਜੀ ਜਿਸ ਦੇ ਰਾਹੀਂ ਇਸ ਸੰਸਾਰ ਵਿਚ ਆ ਸਕਣ, ਸੰਸਾਰ ਉੱਤੇ ਇਸ ਤਰ੍ਹਾਂ ਦੀਆਂ ਮਾਵਾਂ ਹਰ ਸਮੇਂ ਨਹੀਂ ਹੁੰਦੀਆਂ। ਪਰ ਸੰਸਾਰ ਵਿਚ ਹਰ ਸਮੇਂ ਅਜਿਹੀਆਂ

ਮਾਵਾਂ ਵੀ ਨਹੀਂ, ਜਿਸ ਦੇ ਰਾਹੀਂ ਹਲਾਕੂ ਜਨਮ ਲੈ ਸਕੇ, ਚੰਗੇਜ਼ ਖ਼ਾਂ ਜਨਮ ਲੈ ਸਕੇ, ਦੁਰਯੋਧਨ ਜਨਮ ਲੈ ਸਕੇ ਜਾਂ ਫਿਰ ਕੰਸ ਜਨਮ ਲੈ ਸਕੇ, ਹਰਣਾਖਸ਼ ਜਨਮ ਲੈ ਸਕੇ। ਇਸ ਦੇ ਲਈ ਕੋਈ ਬਹੁਤ ਦੁਸ਼ਟ ਮਾਂ ਚਾਹੀਦੀ ਹੈ। ਇਸ ਲਈ ਜੇਕਰ ਪੁੱਤਰ ਮਾੜਾ ਨਿਕਲ ਆਵੇ ਤਾਂ ਇਸ ਦੇ ਲਈ ਉਂਗਲਾਂ ਮਾਂ ਉੱਪਰ ਹੀ ਉੱਠ ਜਾਂਦੀਆਂ ਹਨ। ਲੋਕੀਂ ਕਹਿ ਦਿੰਦੇ ਹਨ ਕਿ ਲਾਹਨਤ ਹੈ ਤੇਰੀ ਜਣਨੀ ਨੂੰ, ਫਿਟਕਾਰ ਹੈ ਤੇਰੀ ਮਾਂ ਨੂੰ। ਕਿਉਂ ? ਬੁਰਾ ਕੀਤਾ ਹੈ ਪੁੱਤਰ ਨੇ ਤੇ ਫਿਟਕਾਰ ਮਾਂ ਨੂੰ ਕਿਉਂ ਹੈ ? ਕਿਉਂਕਿ ਬੁਰਾਈ ਨੂੰ ਜਨਮ ਦੇਣ ਵਿਚ ਉਹ ਸਹਾਇਕ ਹੋਈ ਹੈ। ਇਹ ਬੁਰੀ ਚੇਤਨਾ ਸੰਸਾਰ ਵਿਚ ਆ ਸਕੇ, ਇਸ ਵਿਚ ਉਸ ਨੇ ਮਦਦ ਕੀਤੀ ਹੈ।

ਸੰਸਾਰ ਵਿਚ ਜੇਕਰ ਚੇਤ ਅਚੇਤ ਇਹ ਜੋ ਉਂਗਲਾਂ ਮਾਂ ਉੱਤੇ ਉੱਠ ਜਾਂਦੀਆਂ ਹਨ, ਇਹ ਐਵੇਂ ਨਹੀਂ ਉੱਠਦੀਆਂ। ਅੱਜ ਤੱਕ ਉੱਠ ਰਹੀਆਂ ਹਨ। ਜਦੋਂ ਵੀ ਕਿਸੇ ਭੈੜੇ ਬੱਚੇ ਨੂੰ ਦੇਖੀਦਾ ਹੈ, ਅਨਰਥ ਕਰਦਿਆਂ ਹੋਇਆਂ ਕਿਸੇ ਬੱਚੇ ਨੂੰ ਦੇਖੀਦਾ ਹੈ ਤਾਂ ਸੁੱਤੇ ਸਿੱਧ ਸੁਭਾਵਿਕ ਹੀ ਰਸਨਾ ਤੋਂ ਨਿਕਲ ਜਾਂਦਾ ਹੈ ਕਿ ਭੈੜੀ ਹੈ ਤੇਰੀ ਮਾਂ। ਲਾਹਨਤ ਹੈ ਤੇਰੀ ਜਣਨੀ ਉੱਪਰ। ਪਰ ਕੋਈ ਬੱਚਾ ਮਹਾਨ ਹੈ, ਪਾਵਨ ਹੈ, ਪਵਿੱਤਰ ਹੈ, ਚੰਗੇ ਖ਼ਿਆਲਾਂ ਦਾ ਮਾਲਕ ਹੈ ਤਾਂ ਉਸ ਨੂੰ ਦੇਖ ਕੇ ਇਕੋ ਦੱਮ ਜ਼ਬਾਨ ਤੋਂ ਇਹ ਸ਼ਬਦ ਨਿਕਲਦੇ ਹਨ ਕਿ ਧੰਨ ਹੈ ਤੇਰੀ ਮਾਂ। ਸ਼ਾਬਾਸ਼ ਹੈ ਉਸ ਮਾਂ ਨੂੰ ਜਿਸ ਨੇ ਤੈਨੂੰ ਜਨਮ ਦਿੱਤਾ। ਚੰਗਿਆਈ ਕੀਤੀ ਬੱਚੇ ਨੇ, ਸ਼ੁਭ ਕਰਮ ਕਰ ਰਿਹਾ ਹੈ ਬੱਚਾ ਤੇ ਧੰਨ ਧੰਨ ਕਿਹਾ ਜਾ ਰਿਹਾ ਹੈ ਮਾਂ ਨੂੰ। ਇਹ ਸਭ ਕੁਝ ਐਵੇਂ ਨਹੀਂ ਹੁੰਦਾ, ਇਸ ਦੇ ਵਿਚ ਬਹੁਤ ਵੱਡਾ ਰਹੱਸ ਹੈ।

ਸੰਤ ਬਾਬਾ ਅਤਰ ਸਿੰਘ ਜੀ ਦੇ ਜੀਵਨ ਦੀ ਇਕ ਕਥਾ ਹੈ। ਅੱਧੀ ਰਾਤ ਨੂੰ ਉਹਨਾਂ ਨੇ ਆਪਣੀ ਮਾਤਾ ਦੇ ਕਦਮਾਂ ਉੱਤੇ ਸਿਰ ਰੱਖਿਆ ਅਤੇ ਕਾਫ਼ੀ ਲੰਮੇ ਸਮੇਂ ਤੱਕ ਸਿਰ ਚੁੱਕਿਆ ਨਹੀਂ। ਬਿਰਧ ਮਾਂ ਦੀ ਅੱਖ ਖੁੱਲ੍ਹ ਗਈ। ਦੇਖਦੀ ਹੈ ਕਿ ਸਾਰੇ ਭਗਤ, ਗੁਣੀ-ਜਨ ਜਿਸ ਦੇ ਕਦਮਾਂ 'ਤੇ ਸਿਰ ਰੱਖਦੇ ਹਨ, ਉਹ ਆਪਣਾ ਸਿਰ ਮੇਰੇ ਕਦਮਾਂ 'ਤੇ ਰੱਖੀ ਬੈਠਾ ਹੈ। ਰੋਂਦੀ ਹੋਈ ਮਾਂ ਕਹਿਣ ਲੱਗੀ, ਮੇਰੇ ਬੱਚੇ! ਕੀ ਹੋ ਗਿਆ ਹੈ ਤੈਨੂੰ ? ਅੱਧੀ ਰਾਤ ਨੂੰ ਇਥੇ ਆਇਆ ਹੈਂ। ਸੁੱਖ ਤਾਂ ਹੈ ? ਤੂੰ ਆਪਣਾ ਪਵਿੱਤਰ ਮੱਥਾ ਮੇਰੇ ਕਦਮਾਂ ਉੱਤੇ ਰੱਖਿਆ ਹੋਇਆ ਹੈ।

ਹੱਥ ਜੋੜ ਕੇ ਬਾਬਾ ਅਤਰ ਸਿੰਘ ਜੀ ਕਹਿ ਰਹੇ ਹਨ, ਮਾਤਾ! ਤੇਰੇ ਰਾਹੀਂ ਮੈਂ ਸੰਸਾਰ ਉੱਪਰ ਆਇਆ। ਤੂੰ ਦੁਆਰ ਨਾ ਬਣਦੀ ਤਾਂ ਨਿਰੰਕਾਰ ਨੂੰ ਮਿਲਣ

ਦਾ ਅਵਸਰ ਵੀ ਨਹੀਂ ਮਿਲਣਾ ਸੀ। ਤੂੰ ਧੰਨ ਹੈਂ। ਦਿਨ ਦੇ ਪ੍ਰਕਾਸ਼ ਵਿਚ ਲੋਕੀਂ ਮੇਰੇ ਚਰਨਾਂ ਉੱਤੇ ਮੱਥਾ ਟੇਕਦੇ ਹਨ, ਪਰ ਰਾਤ ਨੂੰ ਮੈਂ ਆਪਣਾ ਸਿਰ ਤੇਰੇ ਕਦਮਾਂ ਉੱਤੇ ਰੱਖਿਆ ਕਰਾਂਗਾ।

ਗਰਭ ਕਾਲ ਵਿਚ ਬੱਚਾ ਨੰਗਾ ਹੁੰਦਾ ਹੈ। ਕੋਈ ਬਸਤਰ ਨਹੀਂ ਹੈ, ਕੋਈ ਕੱਪੜਾ ਨਹੀਂ ਹੈ। ਕੱਪੜੇ ਸਾਡੀ ਈਜਾਦ ਹਨ, ਪ੍ਰਮਾਤਮਾ ਦੀ ਨਹੀਂ। ਪ੍ਰਭੂ ਨੇ ਜਨਮ ਨੰਗਾ ਹੀ ਦਿੱਤਾ ਹੈ। ਅਸੀਂ ਦੇਖਦੇ ਹਾਂ ਕਿ ਗਰਭ ਦਾ ਇਹ ਨੰਗਾ ਬੱਚਾ ਨੰਗਾ ਪ੍ਰਤੀਤ ਨਹੀਂ ਹੁੰਦਾ। ਇਹ ਤਾਂ ਇੰਝ ਲੱਗਦਾ ਹੈ ਜਿਵੇਂ ਇਹ ਫੁੱਲ ਹੈ ਤੇ ਫੁੱਲਾਂ ਨੂੰ ਕੋਈ ਢੱਕਣ ਦੀ ਲੋੜ ਨਹੀਂ ਹੁੰਦੀ, ਗੰਦਗੀ ਨੂੰ ਢੱਕਣ ਦੀ ਲੋੜ ਹੁੰਦੀ ਹੈ। ਗਰਭ ਕਾਲ ਤੋਂ ਜਿਵੇਂ ਬੱਚਾ ਬਾਹਰ ਆਇਆ ਗੰਦਾ ਹੋਇਆ। ਜਦੋਂ ਕਿ ਆਮ ਸੋਚਣੀ ਇਹ ਹੈ ਕਿ ਬੱਚਾ ਗਰਭ ਵਿਚ ਗੰਦਾ ਸੀ ਤੇ ਹੁਣ ਇਹ ਬਾਹਰ ਆਇਆ ਹੈ ਤਾਂ ਇਸ ਨੂੰ ਸਾਫ਼ ਕਰੋ, ਪਵਿੱਤਰ ਕਰੋ। ਇਸ ਦੇ ਉਲਟ ਧਰਮ ਦੀ ਦ੍ਰਿਸ਼ਟੀ ਇਹ ਕਹਿੰਦੀ ਹੈ ਕਿ ਗਰਭ ਵਿਚ ਪਵਿੱਤਰ ਸੀ ਤੇ ਬਾਹਰ ਆ ਕੇ ਅਪਵਿੱਤਰ ਹੋ ਗਿਆ। ਇਸ ਨੂੰ ਢੱਕਣ ਦੀ ਲੋੜ ਪੈ ਗਈ ਹੈ। ਇਹ ਅੰਦਰ ਤਾਂ ਪਵਿੱਤਰ ਸੀ, ਇਹ ਬਾਹਰ ਆ ਕੇ ਅਪਵਿੱਤਰ ਹੋ ਗਿਆ ਹੈ। ਹੁਣ ਇਸ ਲਈ ਬਸਤਰ ਚਾਹੀਦੇ ਹਨ। ਕਿਸੇ ਵੀ ਫੁੱਲ ਨੂੰ ਢੱਕਣ ਦੀ ਲੋੜ ਨਹੀਂ ਹੁੰਦੀ। ਜਿਹੜੀ ਇਹ ਗੰਦਗੀ ਹੈ, ਇਹ ਢੱਕੀ ਹੋਈ ਚੰਗੀ ਹੈ।

ਜਨਮ ਸਾਰਿਆਂ ਦਾ ਪਵਿੱਤਰ ਸੀ ਪ੍ਰੰਤੂ ਜੀਵਨ ਅਨੇਕਾਂ ਲੋਕਾਂ ਦਾ ਅਪਵਿੱਤਰ ਹੈ। ਇਸ ਲਈ ਅਸੀਂ ਇਹ ਵੀ ਦੇਖਦੇ ਹਾਂ ਕਿ ਕਦੀ ਕਦੀ ਜਦੋਂ ਕੋਈ ਉਸ ਗਰਭਮਈ ਅਵਸਥਾ ਨੂੰ ਪ੍ਰਾਪਤ ਹੋ ਜਾਂਦਾ ਹੈ ਤਾਂ ਉਸ ਨੂੰ ਆਪਣੇ ਬਸਤਰਾਂ ਦੀ ਪ੍ਰਵਾਹ ਨਹੀਂ ਰਹਿੰਦੀ। ਕੋਈ ਗੱਲ ਨਹੀਂ, ਤਨ ਉੱਤੇ ਮਾਮੂਲੀ ਜਿਹਾ ਚੋਲਾ ਹੀ ਸਹੀ। ਕਈ ਵਾਰੀ ਇਹ ਵੀ ਨਾ ਸਹੀ।

ਸਰਮਦ ਜਿਹਾ ਸੂਫੀ ਇਹ ਕਹਿੰਦਾ ਹੈ ਕਿ ਜੋ ਬੇਐਬ ਹਨ, ਉਹਨਾਂ ਦਾ ਲਿਬਾਸ ਕੀ ਹੈ, ਨਗਨਤਾ। ਜੋ ਐਬ ਵਾਲੇ ਹਨ, ਉਹਨਾਂ ਨੂੰ ਕੱਪੜਿਆਂ ਦੀ ਲੋੜ ਹੈ। ਲੋਭ ਹੈ, ਮੋਹ ਹੈ, ਹੰਕਾਰ ਹੈ, ਤ੍ਰਿਸ਼ਨਾ ਹੈ, ਵਾਸ਼ਨਾ ਹੈ, ਪਹਿਲਾਂ ਤਾਂ ਇਸ ਨੂੰ ਕੱਪੜਿਆਂ ਨਾਲ ਢੱਕੀਏ। ਫਿਰ ਹੋਰ ਅਨੇਕਾਂ ਤੌਰ-ਤਰੀਕੇ ਹਨ ਢੱਕਣ ਦੇ। ਪਹਿਲਾਂ ਤਾਂ ਕੱਪੜਿਆਂ ਨਾਲ ਢਕੀਏ।

ਪ੍ਰਮਾਤਮਾ ਨੇ ਜਨਮ ਦਿੱਤਾ, ਨੰਗਾ ਹੀ ਜਨਮ ਦਿੱਤਾ। ਗਰਭ ਵਿਚ ਬੱਚਾ

ਨੰਗਾ ਹੀ ਹੈ। ਜੀਵਨ ਪ੍ਰਾਪਤ ਹੁੰਦਿਆਂ ਹੀ ਇਸ ਨੂੰ ਢੱਕਣਾ ਪੈਂਦਾ ਹੈ। ਇਹ ਨੰਗਾ ਕਿਉਂ ਹੈ ? ਕਿਉਂਕਿ ਇਹ ਤਾਂ ਗੁਲਾਬ ਦਾ ਫੁੱਲ ਹੈ। ਇਹ ਗੱਲ ਵੱਖਰੀ ਹੈ ਕਿ ਫੁੱਲ ਵੱਖ-ਵੱਖ ਹੋ ਸਕਦਾ ਹੈ। ਕੋਈ ਗੇਂਦੇ ਦਾ ਫੁੱਲ ਹੋ ਸਕਦਾ ਹੈ। ਕੋਈ ਕਮਲ ਦਾ ਫੁੱਲ ਹੋ ਸਕਦਾ ਹੈ। ਕੋਈ ਗੁਲਾਬ ਦਾ ਫੁੱਲ ਹੋ ਸਕਦਾ ਹੈ। ਕੋਈ ਚਮੇਲੀ ਦਾ ਫੁੱਲ ਹੋ ਸਕਦਾ ਹੈ। ਕਿਸੇ ਵੀ ਫੁੱਲ ਨੂੰ ਢੱਕਣ ਦੀ ਲੋੜ ਨਹੀਂ। ਸਾਰੇ ਹੀ ਫੁੱਲ ਖ਼ੂਬਸੂਰਤ ਹਨ।

ਜੀਵਨ ਭਰ ਮਨੁੱਖ ਦੇ ਪ੍ਰਾਣਾਂ ਵਿਚ ਇਹੀ ਪਿਆਸ ਰਹਿੰਦੀ ਹੈ ਕਿ ਮੈਂ ਪ੍ਰਮਾਤਮਾ ਦੇ ਚਰਨਾਂ ਵਿਚ ਸੋਹਣੇ ਸੋਹਣੇ ਫੁੱਲ ਅਰਪਨ ਕਰਾਂ। ਤਮਾਮ ਵੱਡੇ-ਵੱਡੇ ਮੰਦਿਰ, ਗੁਰਦੁਆਰੇ, ਜਿਥੇ ਹਜ਼ਾਰਾਂ ਮਣ ਫੁੱਲ ਰੋਜ਼ ਚੜ੍ਹਦੇ ਹਨ, ਦਿਨ ਭਰ ਭਗਤ ਜਨ, ਸ਼ਰਧਾਲੂ ਲੋਕ ਫੁੱਲ ਭੇਟ ਕਰਦੇ ਹਨ। ਦਰਅਸਲ ਇਹ ਵੀ ਉਸ ਆਪਣੇ ਪੁਰਾਣੇਪਣ ਨੂੰ ਯਾਦ ਕਰਨਾ ਹੈ ਕਿ ਹੇ ਪ੍ਰਭੂ! ਜਦੋਂ ਅਸੀਂ ਫੁੱਲ ਦੀ ਤਰ੍ਹਾਂ ਸੀ, ਤੇਰੇ ਚਰਨਾਂ ਵਿਚ ਉਦੋਂ ਅਸੀਂ ਭੇਟ ਸੀ। ਜਦੋਂ ਅਸੀਂ ਫੁੱਲ ਦੀ ਤਰ੍ਹਾਂ ਸੀ, ਉਦੋਂ ਅਸੀਂ ਤੇਰੇ ਹੱਥਾਂ ਵਿਚ ਸੀ। ਜਦੋਂ ਅਸੀਂ ਫੁੱਲ ਦੀ ਤਰ੍ਹਾਂ ਸੀ, ਉਦੋਂ ਅਸੀਂ ਤੇਰੇ ਗਲੇ ਦਾ ਹਾਰ ਸੀ। ਜਦੋਂ ਅਸੀਂ ਫੁੱਲ ਦੀ ਤਰ੍ਹਾਂ ਸੀ, ਉਦੋਂ ਅਸੀਂ ਤੇਰੀ ਹੀ ਗੋਦ ਵਿਚ ਸੀ। ਅਸੀਂ ਸਮਾਧੀ ਵਿਚ ਸੀ। ਹੇ ਪ੍ਰਭੂ! ਤੂੰ ਜਨਮ ਦਿੱਤਾ ਫੁੱਲ ਦੀ ਤਰ੍ਹਾਂ ਪਰ ਜਦੋਂ ਜੀਵਨ ਮਿਲਿਆ, ਫਿਰ ਫੁੱਲ ਫੁੱਲ ਨਾ ਰਿਹਾ, ਇਹ ਗੰਦਗੀ ਦਾ ਢੇਰ ਹੋ ਗਿਆ। ਜੀਵਨ ਭਰ ਮਨੁੱਖ ਬਨਸਪਤੀ ਦੇ ਫੁੱਲ ਤੋੜ ਤੋੜ ਕੇ ਪ੍ਰਮਾਤਮਾ ਨੂੰ ਅਰਪਣ ਕਰਦਾ ਰਿਹਾ।

ਕਬੀਰ ਜੀ ਇਸ ਭੇਟਾ ਨਾਲ ਕੁਝ ਪੂਰਨ ਤੌਰ 'ਤੇ ਸਹਿਮਤ ਵੀ ਨਹੀਂ ਹਨ। ਆਪ ਕਹਿੰਦੇ ਹਨ -

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥*
*ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ ਰਹਾਉ ॥*

*(ਅੰਗ ੪੭੯)*

ਹੇ ਮਾਲਨ! ਤੂੰ ਬਿਲਕੁਲ ਭੁੱਲ ਗਈ ਹੈਂ। ਫੁੱਲ ਤਾਂ ਚੜ੍ਹੇ ਹੋਏ ਹਨ ਪ੍ਰਮਾਤਮਾ ਨੂੰ। ਇਹ ਬੂਟਿਆਂ ਨਾਲ ਲੱਗੇ ਹੋਏ ਫੁੱਲਾਂ ਨੂੰ ਦੇਖ ਕੇ ਤੈਨੂੰ ਅਜਿਹਾ ਪ੍ਰਤੀਤ ਨਹੀਂ ਹੁੰਦਾ ਕਿ ਇਹ ਪ੍ਰਮਾਤਮਾ ਦੇ ਚਰਨਾਂ ਵਿਚ ਅਰਪਿਤ ਹਨ। ਇਹਨਾਂ ਫੁੱਲਾਂ ਨੂੰ

ਤੋੜ ਕੇ ਤੂੰ ਪ੍ਰਭੂ ਦੇ ਚਰਨਾਂ ਤੋਂ ਅਲੱਗ ਕੀਤਾ ਹੈ। ਤੂੰ ਇਹ ਫੁੱਲ ਨਹੀਂ ਤੋੜੇ, ਫੁੱਲਾਂ ਨੂੰ ਤੂੰ ਪ੍ਰਮਾਤਮਾ ਦੇ ਚਰਨਾਂ ਤੋਂ ਅਲੱਗ ਕੀਤਾ ਹੈ। ਮੈਂ ਇਸ ਕਿਰਿਆ ਨਾਲ ਸਹਿਮਤ ਨਹੀਂ ਹੋਵਾਂਗਾ। ਮੈਂ ਇਹ ਫੁੱਲ ਉਥੇ ਨਹੀਂ ਅਰਪਨ ਕਰਾਂਗਾ ਜਿਥੇ ਤੂੰ ਅਰਪਣ ਕਰਨ ਜਾ ਰਹੀ ਹੈਂ।

*ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥* (ਅੰਗ ੪੭੯)

ਸਾਰਾ ਜਗਤ ਭੁੱਲਿਆ ਪਿਆ ਹੈ। ਇਹ ਮਾਲਨ ਵੀ ਭੁੱਲੀ ਪਈ ਹੈ। ਸੋਚਦੀ ਹੈ ਕਿ ਮੈਂ ਇਹ ਫੁੱਲ ਪ੍ਰਮਾਤਮਾ ਦੇ ਚਰਨਾਂ ਵਿਚ ਅਰਪਣ ਕਰਾਂ। ਕੌਣ ਦੱਸੇ ਇਸ ਨੂੰ ਕਿ ਜਿਸ ਦਿਨ ਤੂੰ ਫੁੱਲ ਦੀ ਤਰ੍ਹਾਂ ਖ਼ੁਦ ਹੋਵੇਂਗੀ, ਉਸ ਦਿਨ ਪ੍ਰਮਾਤਮਾ ਦੇ ਚਰਨਾਂ ਵਿਚ ਸਮਰਪਿਤ ਹੋਵੇਂਗੀ।

ਇਹ ਕਿਰਿਆ ਹੀ ਮਨੁੱਖ ਭੁੱਲ ਗਿਆ। ਜਨਮ ਕਾਲ ਤੋਂ ਤਾਂ ਇਹ ਫੁੱਲ ਸੀ। ਇਸ ਲਈ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਭਾਵੇਂ ਨੰਗਾ ਸੀ, ਪਰ ਧਿਆਨ ਮਗਨ ਸੀ।

*ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥*
*ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥* (ਅੰਗ ੭੪੫)

ਤਰ੍ਹਾਂ ਤਰ੍ਹਾਂ ਦੇ ਰੇਸ਼ਮੀ ਤੇ ਕੀਮਤੀ ਕੱਪੜਿਆਂ ਨੇ ਜੇ ਤੈਨੂੰ ਸੰਸਾਰ ਨਾਲ ਜੋੜ ਦਿੱਤਾ ਹੈ ਤਾਂ ਇਹ ਕੱਪੜੇ ਤੁੱਛ ਹਨ। ਪਰ ਜੇ ਨਗਨਤਾ ਨੇ ਤੈਨੂੰ ਨਿਰੰਕਾਰ ਨਾਲ ਜੋੜ ਦਿੱਤਾ ਹੈ ਤਾਂ ਇਹ ਨਗਨਤਾ ਵੀ ਫੁੱਲ ਦੀ ਤਰ੍ਹਾਂ ਹੈ, ਪਵਿੱਤਰ ਹੈ।

ਜਿਵੇਂ ਜਿਵੇਂ ਜੀਵ ਕਰਮ ਕਰ ਰਿਹਾ ਹੈ, ਨਾਲ ਦੇ ਨਾਲ ਉਸ ਦੇ ਸੰਸਕਾਰ ਲਿਖੇ ਜਾ ਰਹੇ ਹਨ। ਜਿਸ ਤਰ੍ਹਾਂ ਦੇ ਸੰਸਕਾਰਾਂ ਦਾ ਇਹ ਢਾਂਚਾ ਬਣਦਾ ਜਾਂਦਾ ਹੈ, ਉਸ ਤਰ੍ਹਾਂ ਦੇ ਗਰਭ ਪ੍ਰਿਥਵੀ ਉੱਤੇ ਉਪਲਬੱਧ ਹਨ। ਉਸ ਤਰ੍ਹਾਂ ਦਾ ਗਰਭ-ਪ੍ਰਵੇਸ਼ ਹੋ ਜਾਂਦਾ ਹੈ। ਗਰਭ-ਪ੍ਰਵੇਸ਼ ਜਨਮ-ਪ੍ਰਾਪਤੀ ਹੈ। ਗਰਭ-ਪ੍ਰਵੇਸ਼ ਉਸੇ ਢੰਗ ਨਾਲ ਹੁੰਦਾ ਹੈ ਜਿਸ ਤਰ੍ਹਾਂ ਕਿ ਪ੍ਰਮਾਤਮਾ ਦਾ ਹੁਕਮ ਹੁੰਦਾ ਹੈ। ਜਿਸ ਤਰ੍ਹਾਂ ਦੇ ਕਰਮ, ਉਹੋ ਜਿਹੇ ਸੰਸਕਾਰ। ਜਿਸ ਤਰ੍ਹਾਂ ਦੇ ਸੰਸਕਾਰਾਂ ਦਾ ਢਾਂਚਾ ਬਣਦਾ ਹੈ, ਉਸ ਤਰ੍ਹਾਂ ਦਾ ਅਗਲੇ ਜਨਮ ਵਿਚ ਗਰਭ ਪ੍ਰਾਪਤ ਹੁੰਦਾ ਹੈ।

*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥*

*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥*

*(ਅੰਗ ੭੪-੭੫)*

ਰਾਤ ਦੇ ਪਹਿਲੇ ਪਹਿਰ ਵਿਚ ਕੋਈ ਸੌਂਦਾ ਨਹੀਂ। ਉਂਝ ਵੀ ਸਾਡੇ ਦੇਸ਼ ਦੇ ਮਹਾਨ ਪੁਰਸ਼ਾਂ ਨੇ ਕਿਹਾ ਹੈ ਕਿ ਪਾਪੀ ਦੇ ਘਰ ਦਾ ਭੋਜਨ ਛੱਕਣਾ, ਜਿਥੇ ਧੋਬੀ ਕੱਪੜੇ ਧੋਵੇ, ਉਸ ਘਾਟ 'ਤੇ ਇਸ਼ਨਾਨ ਕਰਨਾ ਤੇ ਰਾਤ ਦੇ ਪਹਿਲੇ ਪਹਿਰ ਵਿਚ ਸੌਂ ਜਾਣਾ, ਇਹ ਤਿੰਨੋਂ ਹੀ ਨਰਕ ਸਮਾਨ ਹਨ।

ਜੀਵਨ ਰੂਪੀ ਰਾਤ ਦਾ ਪਹਿਲਾ ਪਹਿਰ ਕੀ ਸੀ ? ਗਰਭ ਕਾਲ। ਉਸ ਵਿਚ ਕੋਈ ਵੀ ਨਹੀਂ ਸੌਂਦਾ। ਸਮਾਧੀ ਲੀਨ ਹੈ। ਉਹ ਨੀਂਦ ਨਹੀਂ, ਸਮਾਧੀ ਹੈ। ਪਰ ਜਦੋਂ ਜੀਵਨ ਪ੍ਰਾਪਤ ਹੋ ਜਾਂਦਾ ਹੈ ਤਾਂ ਫਿਰ ਦੇਖਿਆ ਹੈ ਕਿ ਕਈ ਵਾਰੀ ਜੀਵ ਨੀਂਦ ਲਈ ਵੀ ਤਰਸ ਜਾਂਦਾ ਹੈ, ਸਮਾਧੀ ਤਾਂ ਬਹੁਤ ਦੂਰ ਦੀ ਗੱਲ ਹੈ। ਜੀਵਨ ਤੋਂ, ਜਾਗਰਿਤ ਅਵਸਥਾ ਤੋਂ ਦੂਰ ਹੈ ਨੀਂਦ ਅਤੇ ਨੀਂਦ ਤੋਂ ਦੂਰ ਹੈ ਸਮਾਧੀ। ਗਰਭ-ਕਾਲ ਵਿਚ ਬੱਚਾ ਸਮਾਧੀ ਵਿਚ ਹੈ। ਜੀਵਨ ਪ੍ਰਾਪਤ ਹੋਇਆ ਤਾਂ ਉਹ 20-20 ਘੰਟੇ ਸੁੱਤਾ ਪਿਆ ਹੈ। 21-21 ਘੰਟੇ ਸੁੱਤਾ ਪਿਆ ਹੈ। ਸਮਾਧੀ ਨੀਂਦ ਬਣ ਗਈ। ਦੋ-ਚਾਰ ਸਾਲ ਦਾ ਹੋ ਗਿਆ, ਹੁਣ ਜਾਗਰਿਤ ਹੈ। ਹੁਣ ਨੀਂਦ ਜਾਗਰਿਤ ਬਣ ਗਈ। ਬੁੱਢੇਪਾ ਹੈ, ਹੁਣ ਤਾਂ ਨੀਂਦ ਲਈ ਤਰਸ ਰਿਹਾ ਹੈ, ਸਮਾਧੀ ਤਾਂ ਬੜੀ ਦੂਰ ਦੀ ਗੱਲ ਹੈ। ਲੰਮਾ ਫ਼ਾਸਲਾ ਹੋ ਗਿਆ ਹੈ। ਜੀਵਨ ਤੜਪਦਾ ਰਹਿੰਦਾ ਹੈ ਸਮਾਧੀ ਲਈ, ਜੋ ਮਾਤਾ ਦੇ ਗਰਭ ਵਿਚ ਨਸੀਬ ਸੀ। ਜੀਵਨ ਭਰ ਤੜਪਦਾ ਰਹਿੰਦਾ ਹੈ ਨੀਂਦ ਲਈ, ਜੋ ਪ੍ਰਥਮ ਅਵਸਥਾ ਬਣੀ ਸੀ। ਇਸ ਤਰੀਕੇ ਨਾਲ ਸਾਰੀ ਜ਼ਿੰਦਗੀ ਮਨੁੱਖ ਆਪਣੀ ਵਿਰਕਤ ਕਰ ਲੈਂਦਾ ਹੈ। ਦੁੱਖੀ ਕਰ ਲੈਂਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਜਿਸ ਦਾਰਸ਼ਨਿਕ ਢੰਗ ਨਾਲ, ਜਿਸ ਆਲਮਾਨਾ ਢੰਗ ਨਾਲ ਸਾਡੀ ਜੀਵਨ-ਕਥਾ ਲਿਖੀ ਹੈ, ਇਹ ਦੁਨੀਆਂ ਦੇ ਪਹਿਲੇ ਮਹਾਂਪੁਰਸ਼ ਹਨ ਜਿਨ੍ਹਾਂ ਨੇ ਹਰ ਮਨੁੱਖ ਦੀ ਜਨਮ-ਕਥਾ ਲਿਖ ਦਿੱਤੀ ਹੈ। ਕੋਈ ਜੋਤਿਸ਼-ਸ਼ਾਸਤਰ ਸਹੀ ਢੰਗ ਦੀ ਜਨਮ ਕੁੰਡਲੀ ਨਹੀਂ ਬਣਾ ਸਕਿਆ। ਕਾਰਨ ? ਜਨਮ ਤਾਂ ਹੈ ਹੀ ਉਹੀ ਜਿਸ ਦਿਨ ਜੀਵਨ ਨੇ ਗਰਭ ਵਿਚ ਪ੍ਰਵੇਸ਼ ਕੀਤਾ। ਇਸ ਕਰਕੇ ਜਨਮ-ਕਥਾ ਜੋ ਗੁਰੂ ਨਾਨਕ ਦੇਵ ਜੀ ਦੱਸ ਰਹੇ ਹਨ, ਇਹੀ ਸਾਡੀ ਜਨਮ-ਕਥਾ ਹੈ। ਇਸ ਤਰ੍ਹਾਂ ਹਰੇਕ ਮਨੁੱਖ ਦੇ ਅੰਦਰ ਇਹ ਜਿਹੜੀ ਤੜਪ ਹੈ ਆਪਣੇ ਜਨਮ

ਦੇ ਸਬੰਧ ਵਿਚ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਇਸ ਪਿਆਸ ਦੀ ਪੂਰਤੀ ਕੀਤੀ ਜਾ ਸਕਦੀ ਹੈ। ਵੈਸੇ ਤਾਂ ਇਹ ਚਾਰ ਪਹਿਰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਲਿਖੇ ਹਨ, ਪਰ ਨਾਲ ਹੀ ਗੁਰੂ ਰਾਮਦਾਸ ਮਹਾਰਾਜ ਜੀ ਨੇ ਵੀ ਲਿਖ ਦਿੱਤੇ ਹਨ। ਨਾਲ ਹੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਵੀ ਲਿਖ ਦਿੱਤੇ ਹਨ। ਇਸ ਤਰ੍ਹਾਂ ਦੀ ਕਥਾ ਬਾਰ ਬਾਰ ਗੁਰੂ ਗ੍ਰੰਥ ਸਾਹਿਬ ਵਿਚ ਰਪੀਟ ਹੋਈ ਹੈ। ਦਰਅਸਲ ਪ੍ਰਭੂ ਚਾਹੁੰਦੇ ਹਨ ਕਿ ਹੇ ਬੰਦੇ! ਛੱਡ ਤੂੰ ਰਿਸ਼ੀਆਂ ਮੁਨੀਆਂ ਦੀਆਂ ਜੀਵਨ-ਕਥਾਵਾਂ ਨੂੰ, ਆਪਣੀ ਜਨਮ-ਕਥਾ ਪੜ੍ਹ। ਤੇਰੀ ਜਨਮ-ਕਥਾ ਵੀ ਇਕ ਰਿਸ਼ੀ ਦੀ ਜਨਮ-ਕਥਾ ਹੈ। ਤੇਰੀ ਜਨਮ-ਕਥਾ ਵੀ ਇਕ ਅਵਤਾਰ ਦੀ ਜਨਮ-ਕਥਾ ਹੈ। ਤੂੰ ਇਸ ਪਾਸੇ ਆ। ਇਸ ਲਈ ਇਕ ਬਹੁਤ ਵੱਡਾ ਕਦਮ ਗੁਰੂ ਨਾਨਕ ਦੇਵ ਜੀ ਨੇ ਇਸ ਪਾਸੇ ਚੁੱਕਿਆ ਹੈ। ਜਨਮ-ਕਥਾ ਤਾਂ ਇਹ ਹੈ ਕਿ ਗਰਭ ਵਾਸ ਵਿਚ ਤੂੰ ਸਮਾਧੀ ਲੀਨ ਸੀ। ਅਨੰਦਮਈ ਸੀ, ਖੇੜੇ ਤੇ ਖ਼ੁਸ਼ੀਆਂ ਵਿਚ ਸੀ। ਜੀਵਨ-ਕਥਾ ਤੇਰੀ ਕੀ ਹੈ ? ਇਹ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਢੰਗ ਨਾਲ ਬਿਆਨ ਕਰਦੇ ਹਨ।

# ਮਾਂ

ਨੇਕ ਪੁਰਸ਼ਾਂ ਨੂੰ ਦੇਖ ਕੇ ਮਾਂ ਨੂੰ ਜੋ ਧੰਨ ਧੰਨ ਕਿਹਾ ਜਾਂਦਾ ਹੈ, ਐਵੇਂ ਨਹੀਂ ਕਿਹਾ ਜਾਂਦਾ, ਮਾਂ ਦੀ ਇਸ ਵਿਚ ਆਪਣੀ ਹੀ ਮਹਾਨਤਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਬਣੀ ਹੋਈ ਮਰਯਾਦਾ ਅਨੁਸਾਰ, ਹੁਕਮ ਅਨੁਸਾਰ, ਹੇ ਜੀਵ! ਤੇਰਾ ਗਰਭ ਵਿਚ ਪ੍ਰਵੇਸ਼ ਹੋਇਆ, ਤੇਰਾ ਜਨਮ ਹੋ ਗਿਆ।

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥*

*(ਅੰਗ ੭੪)*

ਤੂੰ ਭਾਵੇਂ ਗਰਭ ਵਿਚ ਸਰੀਰ ਕਰਕੇ ਉਲਟਾ ਸੀ। ਸਿਰ ਥੱਲੇ, ਪੈਰ ਉੱਤੇ ਸਨ-

*ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥*
*ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥*

*(ਅੰਗ ੭੦੬)*

ਤੈਨੂੰ ਪਤਾ ਹੈ ਕਿ ਸਿਰ ਤੇਰਾ ਹੇਠਾਂ ਵੱਲ ਸੀ ਅਤੇ ਪੈਰ ਤੇਰੇ ਉੱਪਰ ਸਨ। ਇਸ ਹਾਲਤ ਵਿਚ ਤੂੰ ਮਾਤਾ ਦੇ ਗਰਭ ਵਿਚ ਰਿਹਾ ਹੈਂ। ਕਿਸ ਆਸਰੇ 'ਤੇ ਰਿਹਾ ਹੈਂ ? ਤੇਰੇ ਕੋਲ ਪ੍ਰਮਾਤਮਾ ਦਾ ਚਿੰਤਨ ਸੀ। ਤੇਰੇ ਕੋਲ ਪ੍ਰਮਾਤਮਾ ਦੀ ਯਾਦ ਸੀ। ਤੂੰ ਉਸ ਦੇ ਅੱਗੇ ਅਰਦਾਸ ਕਰ ਰਿਹਾ ਸੀ। ਉਸ ਅਰਦਾਸ ਨੇ ਤੈਨੂੰ ਜਠਰ ਅਗਨੀ ਵਿਚ ਸੜਨ ਨਹੀਂ ਦਿੱਤਾ। ਤੈਨੂੰ ਉਸ ਜਠਰ ਅਗਨੀ ਵਿਚ ਵੀ ਸੁੱਖ ਦਿੱਤਾ।

ਸਾਡੇ ਦੇਸ਼ ਦੇ ਤਮਾਮ ਸੰਤ ਜਨਾਂ ਨੇ ਗਰਭ ਕਾਲ ਦੇ ਬੱਚੇ ਨੂੰ, ਜਨਮ ਦੇ ਬੱਚੇ ਨੂੰ ਬ੍ਰਹਮ ਗਿਆਨੀ ਮੰਨਿਆ ਹੈ। ਬਚਪਨਾ ਬ੍ਰਹਮ ਗਿਆਨ ਨਹੀਂ, ਨਾ

ਜਵਾਨੀ ਤੇ ਨਾ ਬਿਰਧ ਅਵਸਥਾ। ਹਰ ਇਕ ਮਨੁੱਖ ਦੀ ਇਕ ਅਵਸਥਾ ਅਜਿਹੀ ਹੈ ਜੋ ਬ੍ਰਹਮ ਗਿਆਨ ਕਹਿਲਾਉਂਦੀ ਹੈ। ਇਕ ਅਵਸਥਾ ਅਜਿਹੀ ਹੈ ਜਿਸ ਵਿਚ ਉਹ ਸੰਤ ਹੈ। ਇੰਞ ਕਹਿ ਲਉ ਕਿ ਜਨਮ ਸਮੇਂ ਹਰ ਮਨੁੱਖ ਸੰਤ ਹੈ ਅਤੇ ਮਰਨ ਸਮੇਂ ਮਨੁੱਖ ਜ਼ਿਆਦਾਤਰ ਦੈਂਤ ਹੀ ਹੁੰਦੇ ਹਨ। ਜਨਮ ਸਾਰਿਆਂ ਦਾ ਹੀ ਸਫਲ ਹੈ, ਪਰ ਮਰਨ ਸਫਲ ਨਹੀਂ ਹੈ। ਪੂਰਨ ਸਫਲ ਉਸ ਨੂੰ ਮੰਨੀਏ ਜਿਸ ਦਾ ਮਰਨਾ ਸਫਲ ਹੋਵੇ।

ਗਰਭ ਕਾਲ ਵਿਚ ਸਾਰੇ ਦੇ ਸਾਰੇ ਸੰਤ ਹਨ। ਸੰਤ ਸਮਾਧੀ ਵਿਚ ਹੁੰਦਾ ਹੈ। ਗਰਭ ਕਾਲ ਦਾ ਬੱਚਾ ਸਮਾਧੀ ਵਿਚ ਹੈ। ਜੇਕਰ ਪ੍ਰਿਥਵੀ 'ਤੇ ਆ ਕੇ, ਜੀਵਨ ਪ੍ਰਾਪਤ ਕਰਕੇ ਕੁਝ ਅਭਿਆਸੀ ਭੋਰਾ ਲੱਭਦੇ ਰਹੇ ਹਨ, ਜ਼ਮੀਨ ਦੇ ਥੱਲੇ ਜਾ ਕੇ ਗੁਫਾ ਵਿਚ ਬੈਠ ਕੇ ਅਭਿਆਸ ਕਰਨ ਦੀ ਕੋਸ਼ਿਸ਼ ਕਰਦੇ ਰਹੇ ਹਨ, ਪਹਾੜਾਂ ਦੀਆਂ ਗੁਫਾਵਾਂ ਵਿਚ ਬੈਠ ਕੇ ਸਾਧਨਾ ਕਰਦੇ ਰਹੇ ਹਨ ਤਾਂ ਇਹ ਪਹਾੜ ਦੀ ਗੁਫਾ ਵੀ ਮਾਂ ਦਾ ਗਰਭ ਹੈ। ਇਸ ਧਰਤੀ ਦੇ ਥੱਲੇ ਦੀ ਗੁਫਾ, ਇਹ ਵੀ ਮਾਂ ਦਾ ਗਰਭ ਹੈ।

ਚੇਤ ਅਚੇਤ ਅਵਸਥਾ ਵਿਚ ਇਹ ਉਸ ਗਰਭ ਦੀ ਤਲਾਸ਼ ਵਿਚ ਹਨ। ਜਿਸ ਵਿਚ ਇਹ ਸਮਾਧੀ ਲੀਨ ਰਹਿ ਚੁੱਕੇ ਹਨ, ਜਿਸ ਦੇ ਵਿਚ ਇਨ੍ਹਾਂ ਨੇ ਸਮਾਧੀ ਦਾ ਆਨੰਦ ਮਾਣਿਆ ਹੈ, ਇਹ ਉਸੇ ਥਾਂ ਨੂੰ ਲੱਭ ਰਹੇ ਹਨ। ਇਹ ਭੋਰਾ ਨਹੀਂ ਲੱਭ ਰਹੇ, ਇਹ ਗਰਭ ਲੱਭ ਰਹੇ ਹਨ।

ਅੱਜ ਵੀ ਸਾਧਕ ਲੋਕਾਂ ਨੂੰ ਗੁਫਾਵਾਂ ਪ੍ਰਭਾਵਿਤ ਕਰਦੀਆਂ ਹਨ। ਅੱਜ ਵੀ ਅਭਿਆਸੀ ਲੋਕ ਲਗਭਗ ਇਹੀ ਸੋਚਦੇ ਹਨ ਕਿ ਧਰਤੀ ਦੀ ਗੋਦ ਵਿਚ ਚਲੇ ਜਾਈਏ। ਧਰਤੀ ਦੀ ਗੋਦ ਮਾਂ ਦੀ ਕੁੱਖ ਹੈ। ਪਹਾੜਾਂ ਦੀ ਇਹ ਗੁਫਾ ਮਾਂ ਦਾ ਗਰਭ ਹੈ। ਉਥੇ ਸਮਾਧੀ ਲੀਨ ਸੀ। ਇਹ ਸੋਚਦਾ ਹੈ ਕਿ ਇਹ ਗਰਭਮਈ ਅਵਸਥਾ ਇਥੇ ਬਣ ਜਾਏ, ਬਾਹਰ ਵੀ ਬਣ ਜਾਏ ਤਾਂ ਸ਼ਾਇਦ ਮੈਂ ਸਮਾਧੀ ਲੀਨ ਹੋ ਸਕਾਂ। ਇਹ ਗੱਲਾਂ ਸੱਚ ਦੇ ਉੱਤੇ ਅਧਾਰਤ ਹਨ। ਗੁਰੂ ਨਾਨਕ ਦੇਵ ਜੀ ਦਾ ਫੁਰਮਾਣ ਹੈ :

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥*

*(ਅੰਗ ੭੪)*

ਭਾਵੇਂ ਸਰੀਰ ਉਲਟਾ ਸੀ, ਪਰ ਧਿਆਨ ਸਿੱਧਾ ਸੀ। ਅਰਦਾਸ ਕਰ ਰਿਹਾ ਸੀ ਪ੍ਰਮਾਤਮਾ ਦੇ ਅੱਗੇ। ਕਹਿੰਦੇ ਹਨ ਮਨ ਖਿੰਡਦਾ ਹੈ ਕੁਝ ਦੇਖ ਕੇ, ਮਨ ਖਿੰਡਦਾ ਹੈ ਕੁਝ ਸੁਣ ਕੇ। ਮਨ ਖਿੰਡਦਾ ਹੈ ਕੁਝ ਸਪਰਸ਼ ਕਰਕੇ। ਇੰਦਰੀਆਂ ਜਿਵੇਂ ਜਿਵੇਂ ਸਪਰਸ਼ ਕਰਦੀਆਂ ਹਨ, ਮਨ ਦਾ ਉੱਨਾ ਹੀ ਜ਼ਿਆਦਾ ਖਿੰਡਾਉ ਹੁੰਦਾ ਹੈ। ਹੱਥ ਨੇੜਿਉਂ ਸਪਰਸ਼ ਕਰ ਸਕਦਾ ਹੈ। ਕੰਨ ਅਤੇ ਅੱਖਾਂ ਦੂਰੋਂ ਸਪਰਸ਼ ਕਰਦੀਆਂ ਹਨ। ਰੂਪ ਨੂੰ ਅੱਖ ਦੂਰੋਂ ਹੀ ਦੇਖ ਲੈਂਦੀ ਹੈ। ਜਿਵੇਂ ਦ੍ਰਿਸ਼ਟੀ ਰੂਪੀ ਅੱਖ ਨੇ ਸਪਰਸ਼ ਕੀਤਾ ਕਿਸੇ ਰੂਪ ਨੂੰ, ਕੰਨ ਨੇ ਧੁਨੀ ਸੁਣੀ ਤਾਂ ਕੰਨ ਨੇ ਸਪਰਸ਼ ਕੀਤਾ ਆਵਾਜ਼ ਨੂੰ। ਕੰਨ ਦੀ ਇਥੋਂ ਤੱਕ ਪਹੁੰਚ ਹੈ ਅਤੇ ਅੱਖ ਜਿੰਨੀ ਦੂਰ ਤੋਂ ਸਪਰਸ਼ ਕਰ ਸਕਦੀ ਹੈ, ਹੱਥ ਇੰਨੀ ਦੂਰ ਤੱਕ ਸਪਰਸ਼ ਨਹੀਂ ਕਰ ਸਕਦਾ।

ਸਮਾਧੀਲੀਨ ਪੁਰਸ਼ ਆਪਣੇ ਇੰਦਰਿਆਂ ਨੂੰ ਰੋਕ ਲੈਂਦਾ ਹੈ। ਨਾ ਉਸ ਦੀ ਅੱਖ ਸੰਸਾਰ ਨੂੰ ਦੇਖਦੀ ਹੈ ਅਤੇ ਨਾ ਕੰਨ ਸੰਸਾਰ ਨੂੰ ਸੁਣਦੇ ਹਨ। ਨਾ ਰਸਨਾ ਸੰਸਾਰੀ ਬੋਲ ਬੋਲਦੀ ਹੈ। ਨਾ ਸੁਆਦ ਨੂੰ ਚੱਖਦੀ ਹੈ। ਨਾ ਖਲੜੀ ਸੰਸਾਰ ਨੂੰ ਸਪਰਸ਼ ਕਰਦੀ ਹੈ। ਨਾ ਨਾਸਿਕਾ ਸੰਸਾਰ ਨੂੰ ਸੁੰਘਦੀ ਹੈ। ਕਹਿੰਦੇ ਹਨ ਬਾਹਰ ਗੁਫਾ ਵਿਚ ਸਮਾਧੀ ਵਿਚ ਬੈਠਾ ਹੋਇਆ ਮਨੁੱਖ ਅਜਿਹਾ ਹੈ ਜਿਵੇਂ ਗਰਭ ਕਾਲ ਵਿਚ ਪਿਆ ਹੋਇਆ ਬੱਚਾ।

ਜੀਵਨ ਭਰ ਮਨੁੱਖ ਜਨਮ ਕਾਲ ਲੱਭ ਰਿਹਾ ਹੈ ਆਪਣਾ। ਜੇਕਰ ਇਕ ਬੁੱਢਾ ਵੀ ਜਨਮ ਦਿਨ ਮਨਾ ਰਿਹਾ ਹੈ ਤਾਂ ਇਹ ਜਨਮ ਦਿਨ ਨਹੀਂ ਹੈ। ਜਨਮ ਦਿਨ ਉਹ ਹੈ ਜਿਸ ਦਿਨ ਬੱਚੇ ਨੇ ਗਰਭ ਧਾਰਨ ਕੀਤਾ। ਗਰਭ ਵਿਚ ਬੱਚਾ ਪ੍ਰਮਾਤਮਾ ਨੂੰ ਯਾਦ ਕਰਦਾ ਹੈ। ਕਿਉਂ ? ਕਿਉਂਕਿ ਉਹ ਅੰਦਰ ਆਨੰਦਮਈ ਸੀ। ਆਮ ਜਗਤ ਨੂੰ ਪਤਾ ਹੈ ਕਿ ਬੱਚਾ ਗਰਭ ਤੋਂ ਬਾਹਰ ਆਇਆ ਤਾਂ ਢੋਲ ਵੱਜਦੇ ਹਨ। ਵਧਾਈਆਂ ਮਿਲਦੀਆਂ ਹਨ, ਲੱਡੂ ਵੰਡੇ ਜਾਂਦੇ ਹਨ। ਨਹੀਂ, ਲੱਡੂ ਉਸ ਦਿਨ ਹੀ ਵੰਡਣੇ ਚਾਹੀਦੇ ਹਨ, ਜਿਸ ਦਿਨ ਮਾਂ ਨੂੰ ਮਹਿਸੂਸ ਹੋਵੇ ਕਿ ਬੱਚਾ ਗਰਭ ਵਿਚ ਪ੍ਰਵੇਸ਼ ਕਰ ਗਿਆ ਹੈ। ਉਹ ਬੱਚਾ ਖ਼ੁਸ਼ੀ ਵਿਚ ਹੈ। ਘਰ ਵਿਚ ਲੱਡੂ ਵੰਡਣੇ ਚਾਹੀਦੇ ਹਨ। ਹੁਣ ਤਾਂ ਸਮਾਂ ਹੈ ਮੰਗਲ ਧੁਨੀਆਂ ਦਾ ਅਤੇ ਉਸ ਮੰਗਲ ਧੁਨੀ ਵਿਚ ਮਾਂ ਜੀਵੇ ਅਤੇ ਮਾਂ ਦੀਆਂ ਇਹਨਾਂ ਸ਼ੁਭ ਵਿਚਾਰਾਂ ਦਾ ਅਸਰ ਬੱਚੇ 'ਤੇ ਪਵੇ।

ਜਿਤਨੇ ਸਮੇਂ ਤੱਕ ਇਹ ਬੱਚਾ ਜਨਮ-ਕਾਲ ਵਿਚ ਹੈ, ਘਰ ਵਿਚ ਸਤਿਸੰਗ

ਚੱਲਣਾ ਚਾਹੀਦਾ ਹੈ, ਕਥਾ ਕੀਰਤਨ ਚੱਲਣਾ ਚਾਹੀਦਾ ਹੈ। ਅਨੰਦ ਮੰਗਲ ਦੀਆਂ ਧੁਨੀਆਂ ਚੱਲਣੀਆਂ ਚਾਹੀਦੀਆਂ ਹਨ। ਮਾਂ ਨੂੰ ਪ੍ਰਭੂ ਦੇ ਗੀਤ ਗਾਉਣੇ ਚਾਹੀਦੇ ਹਨ। ਘਰ ਦਾ ਵਾਤਾਵਰਨ ਅਜਿਹਾ ਖ਼ੁਸ਼ੀਆਂ ਦਾ ਬਣਾਉਣਾ ਚਾਹੀਦਾ ਹੈ ਕਿ ਜਿਹੜਾ ਗਰਭ ਵਿਚ ਬੱਚਾ ਆਇਆ ਹੈ, ਇਹ ਜੀਵਨ ਭਰ ਜਗਤ ਨੂੰ ਖ਼ੁਸ਼ੀਆਂ ਦੇ ਸਕੇ।

ਇਥੇ ਮਾਂ ਨੂੰ ਰੱਜ ਰੱਜ ਕੇ ਖ਼ੁਸ਼ੀਆਂ ਦੇਈਏ। ਇਹ ਮਾਂ ਰੱਜ ਰੱਜ ਕੇ ਉਸ ਬੱਚੇ ਦੀ ਝੋਲੀ ਵਿਚ ਖ਼ੁਸ਼ੀਆਂ ਪਾ ਸਕੇ ਤਾਂ ਕਿ ਜਦੋਂ ਜਦੋਂ ਇਸ ਬੱਚੇ ਨੂੰ ਜੀਵਨ ਪ੍ਰਾਪਤ ਹੋਵੇ, ਜਵਾਨੀ, ਬੁਢੇਪਾ ਪ੍ਰਾਪਤ ਹੋਵੇ ਤਾਂ ਇਹ ਸੰਸਾਰ ਨੂੰ ਖ਼ੁਸ਼ੀਆਂ ਵੰਡ ਸਕੇ। ਪਰ ਅੱਜ ਤੱਕ ਸੰਸਾਰ ਵਿਚ ਇਸ ਢੰਗ ਦੀ ਪ੍ਰਕਿਰਿਆ ਪ੍ਰਚੱਲਿਤ ਨਹੀਂ ਹੋ ਸਕੀ। ਉਸੇ ਨੂੰ ਜਨਮ ਮੰਨਦੇ ਹਨ ਜਦੋਂ ਗਰਭ ਤੋਂ ਬੱਚਾ ਬਾਹਰ ਆ ਗਿਆ। ਹੁਣ ਜਿਹੋ ਜਿਹੇ ਉਹ ਸੰਸਕਾਰ ਲੈ ਕੇ ਆ ਗਿਆ ਹੈ, ਜੋ ਕੁਝ ਉਸ ਨੂੰ ਮਾਂ ਤੋਂ ਮਿਲ ਚੁੱਕਿਆ ਹੈ, ਹੁਣ ਤਾਂ ਜੀਵਨ ਉਸੇ ਚਾਲ ਨਾਲ ਹੀ ਚੱਲੇਗਾ। ਪਰ ਪਹਿਲੇ ਕੁਝ ਕੀਤਾ ਜਾ ਸਕਦਾ ਸੀ। ਪਹਿਲੇ ਇਸ ਦੀ ਜੀਵਨ-ਯਾਤਰਾ ਨੂੰ ਸਿੱਧੀ ਸੇਧ ਦਿੱਤੀ ਜਾ ਸਕਦੀ ਸੀ।

ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਬੱਚਾ ਉਥੇ ਸਮਾਧੀ ਲੀਨ ਸੀ। ਕਿਉਂ ? ਕਿਉਂਕਿ ਇੰਦਰੇ ਰੁਕੇ ਹੋਏ ਸਨ। ਮਨ ਟਿਕਿਆ ਹੋਇਆ ਸੀ। ਧਿਆਨ ਗਮਨ ਕਰਦਾ ਹੈ ਇੰਦਰਿਆਂ ਦੇ ਰਾਹੀਂ। ਕੁੱਝ ਦੇਖਣ ਨੂੰ ਹੈ ਹੀ ਨਹੀਂ ਤਾਂ ਧਿਆਨ ਕਿੱਥੇ ਜਾਵੇ ? ਕੁਝ ਸੁਣਨ ਨੂੰ ਹੈ ਹੀ ਨਹੀਂ ਤਾਂ ਧਿਆਨ ਕਿਥੇ ਜਾਵੇ ? ਕੁਝ ਚੱਖਣ ਨੂੰ ਹੈ ਹੀ ਨਹੀਂ ਤਾਂ ਰਸਨਾ ਕੀ ਮੰਗੇ ? ਕੁਝ ਸੁੰਘਣ ਨੂੰ ਨਹੀਂ ਹੈ।

ਇਹ ਠੀਕ ਹੈ ਕਿ ਇਹ ਸਮਾਧੀ ਪ੍ਰਾਕਿਰਤਕ ਹੈ, ਪ੍ਰਮਾਤਮਾ ਦੀ ਦੇਣ ਹੈ, ਪਰ ਬਾਅਦ ਵਿਚ ਜੀਵਨ-ਕਾਲ ਵਿਚ ਸਾਧਨਾ ਕਰਕੇ ਵੀ ਕੋਈ ਸਮਾਧੀ ਲੀਨ ਹੋਇਆ ਹੈ ਤਾਂ ਉਸ ਨੇ ਇਹੀ ਕਿਹਾ ਕਿ ਤੇਰੀ ਕ੍ਰਿਪਾ, ਤੇਰੀ ਰਹਿਮਤ। ਜੇਕਰ ਪ੍ਰਥਮ ਜਨਮ-ਕਾਲ ਦੀ ਸਮਾਧੀ ਤੇਰੀ ਕਿਰਿਆ ਸੀ, ਤੇਰੀ ਕ੍ਰਿਪਾ ਸੀ ਤਾਂ ਜੀਵਨ-ਕਾਲ ਦੀ ਇਹ ਸਮਾਧੀ ਤੇਰੀ ਬਖ਼ਸ਼ਿਸ਼ ਹੈ। ਵਾਸਤਵਿਕ ਇਹ ਤੇਰੀ ਹੀ ਮੇਹਰ ਹੈ। ਅਜਿਹਾ ਬਾਰ-ਬਾਰ ਸੰਤਾਂ ਦੇ ਕਹਿਣ ਨਾਲ ਇਹ ਅਨੁਭਵ ਵਿਚ ਗੱਲ ਆ ਚੁੱਕੀ ਹੈ ਕਿ ਆਖ਼ਿਰ ਉਸ ਬੱਚੇ ਨੇ ਗਰਭ-ਕਾਲ ਵਿਚ ਕੀ ਮਿਹਨਤ ਕੀਤੀ ਹੈ

ਕਿ ਸਮਾਧੀ ਲੀਨ ਹੋਇਆ ਹੈ ? ਇਹ ਤਾਂ ਸੁੱਤੇ-ਸਿੱਧ ਉਸ ਨੂੰ ਪ੍ਰਾਪਤ ਹੈ। ਇਧਰ ਉਸ ਨੂੰ ਜਨਮ ਮਿਲਿਆ, ਉਧਰ ਉਸ ਨੇ ਗਰਭ ਵਿਚ ਪ੍ਰਵੇਸ਼ ਕੀਤਾ, ਸਮਾਧੀ ਵਿਚ ਵੀ ਪ੍ਰਵੇਸ਼ ਕੀਤਾ। ਜਨਮ ਤੋਂ ਹੀ ਸਮਾਧੀ ਮਿਲੀ।

ਮਨੁੱਖ ਸਾਰਾ ਜੀਵਨ ਸਮਾਧੀ ਲਈ ਤੜਪਦਾ ਹੈ, ਇਕਾਗਰਤਾ ਲਈ ਤੜਪਦਾ ਹੈ, ਆਨੰਦ ਲਈ ਤੜਪਦਾ ਹੈ ਤਾਂ ਦਰਅਸਲ ਇੰਝ ਕਹਿ ਦੇਈਏ ਕਿ ਇਹ ਜਨਮ ਲਈ ਤੜਪਦਾ ਹੈ। ਇਹ ਗੱਲ ਵੱਖਰੀ ਹੈ ਕਿ ਇਸ ਨੂੰ ਫਿਰ ਪੁੱਠੇ ਰੂਪ ਵਿਚ ਮਨਾਇਆ ਜਾਂਦਾ ਹੈ ਜਨਮ ਦਿਨ ਮਨਾ ਕੇ। ਇਸ ਨੂੰ ਕੌਣ ਦੱਸੇ ਕਿ ਜਨਮ ਦਿਨ ਤਾਂ ਸਮਾਧੀ ਦਾ ਦਿਨ ਹੈ। ਜਨਮ ਦਿਨ ਤਾਂ ਉਹ ਹੈ ਜਦੋਂ ਗਰਭ ਵਿਚ ਤੂੰ ਪ੍ਰਵੇਸ਼ ਕੀਤਾ ਸੀ। ਤੂੰ ਇਕ ਸੰਤ ਸੀ। ਤੂੰ ਇਕ ਭਗਤ ਸੀ। ਜਿੰਨੇ ਬੱਚੇ ਵੀ ਮਾਤਾ ਦੇ ਗਰਭ ਵਿਚ ਹਨ, ਅਜੇ ਉਹ ਬਾਹਰ ਨਹੀਂ ਆਏ, ਅਜੇ ਉਹਨਾਂ ਨੂੰ ਬਚਪਨਾ ਨਸੀਬ ਨਹੀਂ ਹੋਇਆ, ਇਹ ਸਾਰੇ ਸੰਤ ਹਨ।

ਜੀਵਨ ਪ੍ਰਾਪਤ ਕਰਕੇ ਹੋ ਸਕਦਾ ਹੈ ਕਿ ਕੋਈ ਦੁਸ਼ਟ ਹੋਵੇ, ਕੋਈ ਚੰਡਾਲ ਹੋਵੇ, ਕੋਈ ਝੂਠਾ ਹੋਵੇ, ਕੋਈ ਬੇਈਮਾਨ ਹੋਵੇ, ਕੋਈ ਪਰਉਪਕਾਰੀ ਹੋਵੇ ਅਤੇ ਕੋਈ ਉੱਘਾ ਰਾਜਨੀਤਿਕ ਹੋਵੇ, ਕੋਈ ਦਾਰਸ਼ਨਿਕ ਅਤੇ ਫ਼ਿਲੋਸਫ਼ਰ ਹੋਵੇ। ਇਸ ਤਰ੍ਹਾਂ ਸਾਰੇ ਵੱਖ-ਵੱਖ ਹੋਣ, ਪਰ ਗਰਭ ਵਿਚ ਤਾਂ ਸਾਰੇ ਸੰਤ ਹਨ। ਭਗਤ ਕਬੀਰ ਜੀ ਕਹਿੰਦੇ ਹਨ -

*ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥*
*ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥* *(ਅੰਗ ੩੨੪)*

ਗਰਭ ਕਾਲ ਵਿਚ ਕੋਈ ਜਾਤ ਪਾਤ ਵੀ ਨਹੀਂ। ਮੁਲਕ ਵੀ ਨਹੀਂ। ਯਕੀਨ ਜਾਣੋ, ਜਦੋਂ ਵੀ ਕੋਈ ਸੰਤ ਸਮਾਧੀ ਲੀਨ ਹੁੰਦਾ ਹੈ, ਸਾਰਾ ਸੰਸਾਰ ਉਸ ਦਾ ਮੁਲਕ ਹੁੰਦਾ ਹੈ। ਉਸ ਦੇ ਮੁਲਕ ਦੀ ਕੋਈ ਸੀਮਾ ਨਹੀਂ ਹੁੰਦੀ। ਸਾਰਾ ਵਿਸ਼ਵ ਉਸ ਦਾ ਮੁਲਕ ਹੁੰਦਾ ਹੈ। ਉਹ ਜਦੋਂ ਵੀ ਮਾਣ ਕਰੇਗਾ, ਸਾਰੇ ਸੰਸਾਰ 'ਤੇ ਮਾਣ ਕਰੇਗਾ। ਉਹ ਸਮਝਦਾ ਹੈ ਕਿ ਜਦੋਂ ਸਾਰਾ ਬ੍ਰਹਿਮੰਡ ਮੇਰਾ ਮੁਲਕ ਹੈ ਤਾਂ ਸਾਰੇ ਜੀਵ ਮੇਰੇ ਸਖਾ ਹਨ। ਜੇ ਸਾਰੇ ਉਸ ਇਕ ਤੋਂ ਆਏ ਹਨ ਤਾਂ ਫਿਰ ਸਾਰਿਆਂ ਦਾ ਪਿਉ ਵੀ ਇਕ ਹੈ।

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥* *(ਅੰਗ ੬੧੧)*

ਸੰਤ ਲਈ ਕੋਈ ਵਰਨ ਨਹੀਂ। ਜੇਕਰ ਵਰਨ ਭੇਦ ਵਿਚ ਕੋਈ ਜੀਅ ਰਿਹਾ

ਹੈ ਤਾਂ ਉਹ ਅਜੇ ਸੰਤ ਨਹੀਂ। ਜਾਤ ਪਾਤ ਦੇ ਮਾਣ ਤੇ ਮਨੌਤ ਵਿਚ ਕੋਈ ਜੀਅ ਰਿਹਾ ਹੈ ਤਾਂ ਉਹ ਸੰਤ ਨਹੀਂ। ਦੇਸ਼ ਦਾ ਮਾਣ, ਕੌਮ ਦਾ ਮਾਣ, ਪ੍ਰਾਂਤ ਦਾ ਮਾਣ, ਇਹ ਸਭ ਖੋਖਲੇ ਮਾਣ ਹਨ। ਸੰਤ ਪ੍ਰਭੂ ਉੱਤੇ ਮਾਣ ਕਰਦਾ ਹੈ। ਉਹ ਜਦੋਂ ਵੀ ਕਲਿਆਣ ਕਰਦਾ ਹੈ, ਸਾਰੇ ਵਿਸ਼ਵ ਦਾ ਕਲਿਆਣ ਕਰਦਾ ਹੈ। ਉਹ ਜਦੋਂ ਵੀ ਭਲਾ ਮੰਗਦਾ ਹੈ, ਸਾਰੇ ਵਿਸ਼ਵ ਦਾ ਭਲਾ ਮੰਗਦਾ ਹੈ। ਗੁਰੂ ਨਾਨਕ ਦੇਵ ਜੀ ਦੀ ਰਸਨਾ ਤੋਂ ਬੋਲ ਜੋ ਬਾਰ ਬਾਰ ਨਿਕਲਦੇ ਸਨ - 'ਨਾਨਕ ਨਾਮ ਚੜ੍ਹਦੀ ਕਲਾ।। ਤੇਰੇ ਭਾਣੇ ਸਰਬਤ ਦਾ ਭਲਾ।।' ਗਰਭ ਵਾਸ ਵਿਚ ਜਾਤ ਪਾਤ ਨਹੀਂ ਹੈ। ਵਰਨ ਭੇਦ ਨਹੀਂ ਹੈ। ਹੰਕਾਰ ਪੈਦਾ ਹੋ ਸਕੇ, ਅਜਿਹਾ ਕੁਝ ਵੀ ਨਹੀਂ ਹੈ। ਹੰਕਾਰ ਪੈਦਾ ਹੁੰਦਾ ਹੈ ਵਰਨ ਤੋਂ, ਜਾਤ ਤੋਂ, ਕੁਲ ਤੋਂ, ਮਾਣ-ਵਡਿਆਈ ਤੋਂ, ਪੂਜਾ ਪ੍ਰਤਿਸ਼ਟਾ ਤੋਂ। ਇਹ ਸਭ ਕੁਝ ਨਹੀਂ ਹੈ। ਸੁੱਤੇ-ਸਿੱਧ ਨਿਰੰਕਾਰਮਈ ਜੀਵਨ ਹੈ, ਹੰਕਾਰ ਤਾਂ ਹੈ ਨਹੀਂ। ਇਧਰ ਜਦੋਂ ਜੀਵਨ ਪ੍ਰਾਪਤ ਹੋਇਆ ਤਾਂ ਉਸੇ ਸਮੇਂ ਜੀਵਨ ਅਹੰਕਾਰ ਆਸ਼ਰਿਤ ਹੋ ਜਾਂਦਾ ਹੈ। ਫਿਰ ਜੀਵਨ ਦੀ ਸਾਰੀ ਗੱਡੀ ਅਹੰਕਾਰ ਦੇ ਆਸਰੇ 'ਤੇ ਹੀ ਚੱਲਦੀ ਹੈ। ਫਿਰ ਇਸ ਗੱਡੀ ਨੂੰ ਖਿੱਚਦਾ ਹੈ ਅਹੰਕਾਰ। ਅਹੰਕਾਰ ਦੀ ਜਿਹੜੀ ਯਾਤਰਾ ਹੈ, ਉਹ ਤਾਂ ਤਬਾਹੀਆਂ ਵੱਲ ਲਿਜਾਂਦੀ ਹੈ।

ਅਹੰਕਾਰ ਕਿੱਥੇ ਲੈ ਜਾਏਗਾ ? ਬਾਰ ਬਾਰ ਜਨਮ ਤੇ ਮਰਨ ਵਿਚ। ਅਹੰਕਾਰ ਕਿਥੇ ਲੈ ਜਾਏਗਾ ? ਬੰਧਨਾਂ ਵਿਚ, ਦੁੱਖ ਅਤੇ ਸੰਤਾਪ ਵਿਚ। ਗਰਭ ਕਾਲ ਦਾ ਜੋ ਬੱਚਾ ਹੈ, ਇਹ ਨਿਰੰਕਾਰ ਦੇ ਆਸਰੇ ਹੈ। ਇਸ ਕਰਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ -

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥*

*(ਅੰਗ ੭੪)*

ਆਮ ਸਾਡੇ ਦੇਸ਼ ਦੀ ਇਹ ਪੁਰਾਣਕ ਗਾਥਾ ਹੈ ਕਿ ਚੱਕਰਵਿਊ ਵਿਚ ਗਿਆਨ ਅਭੀਮਨਯੂ ਨੇ ਮਾਤਾ ਦੇ ਗਰਭ ਵਿਚੋਂ ਪ੍ਰਾਪਤ ਕਰ ਲਿਆ। ਜੇ ਅਭਿਮਨਯੂ ਪ੍ਰਾਪਤ ਕਰ ਸਕਦਾ ਹੈ ਤਾਂ ਕੋਈ ਵੀ ਬੱਚਾ ਗਰਭ ਕਾਲ ਵਿਚ ਫ਼ਿਲਮਾਂ, ਕਲਾ, ਸੰਗੀਤ ਦਾ ਗਿਆਨ ਪ੍ਰਾਪਤ ਕਰ ਸਕਦਾ ਹੈ। ਹਰ ਤਰ੍ਹਾਂ ਦਾ ਗਿਆਨ ਪ੍ਰਾਪਤ ਕਰ ਸਕਦਾ ਹੈ ਪਰ ਸ਼ਰਤ ਇਹ ਹੈ ਕਿ ਮਾਂ ਉਸ ਲਈ ਸਹਾਇਕ ਬਣੇ।

ਕੋਈ ਵੀ ਫਿਰ ਮਹਾਨ ਚਿੱਤਰਕਾਰ ਬਣ ਸਕਦਾ ਹੈ, ਦਾਰਸ਼ਨਿਕ ਬਣ ਸਕਦਾ ਹੈ, ਫ਼ਿਲੋਸਫ਼ਰ ਬਣ ਸਕਦਾ ਹੈ, ਸੰਤ ਬਣ ਸਕਦਾ ਹੈ, ਪਰ ਸਹਾਰਾ ਮਾਂ ਦਾ ਹੀ ਚਾਹੀਦਾ ਹੈ। ਇਹੀ ਕਾਰਨ ਹੈ ਕਿ ਬਾਅਦ ਵਿਚ ਇਸ ਤਰ੍ਹਾਂ ਦੇ ਜਿਹੜੇ ਮਹਾਨ ਪੁਰਸ਼ ਹੋਏ ਹਨ, ਉਹਨਾਂ ਨੇ ਜੀਵਨ ਭਰ ਮਾਂ ਦੇ ਗੀਤ ਗਾਏ। ਕਿਹਾ, ਹੇ ਮਾਂ! ਤੂੰ ਧੰਨ ਹੈਂ, ਤੇਰੇ ਸਹਾਰੇ ਨਾਲ ਅਸੀਂ ਮਹਾਨ ਹੋਏ। ਤੇਰੇ ਸਹਾਰੇ ਨਾਲ ਅਸੀਂ ਇਹਨਾਂ ਬੁਲੰਦੀਆਂ ਨੂੰ ਛੂਹਿਆ। ਬਾਬਾ ਫਰੀਦ ਜੀ ਕਹਿੰਦੇ ਹਨ ਕਿ ਚਾਹੇ ਅਸੀਂ ਬੁਲੰਦੀਆਂ ਨੂੰ ਛੂਹਿਆ ਹੈ, ਪ੍ਰਮਾਤਮਾ ਦੇ ਦਰ ਤੱਕ ਪਹੁੰਚੇ ਹਾਂ, ਪਰ ਰਸਤੇ ਵਿਚ ਬੜੀਆਂ ਔਕੜਾਂ ਦਾ ਸਾਹਮਣਾ ਕਰਨਾ ਪਿਆ। ਬਾਬਾ ਫਰੀਦ ਜੀ ਕਹਿੰਦੇ ਹਨ ਕਿ ਅੱਜ ਪਤਾ ਲੱਗਿਆ ਕਿ ਦਰਵੇਸ਼ੀ, ਫ਼ਕੀਰੀ ਬਹੁਤ ਔਖੀ ਹੈ। ਚੱਲਿਆ ਮੈਂ ਤੇਰੇ ਮਾਰਗ 'ਤੇ ਹਾਂ, ਪਰ ਚਾਲ ਮੇਰੀ ਸੰਸਾਰੀ ਹੈ। ਦ੍ਰਿਸ਼ਟੀ ਮੇਰੀ ਆਮ ਸੰਸਾਰੀਆਂ ਵਾਲੀ ਹੈ। ਪਰ ਮੈਂ ਹੁਣ ਚੱਲਿਆ ਹਾਂ, ਰੁੱਕਣਾ ਤਾਂ ਨਹੀਂ ਹੈ।

ਜਦੋਂ ਵੀ ਕੋਈ ਮਨੁੱਖ ਇਸ ਰਸਤੇ 'ਤੇ ਚੱਲਦਾ ਹੈ ਤਾਂ ਉਸ ਨੂੰ ਬੈਰਾਗ ਦੀ ਦੁਨੀਆਂ ਵਿਚੋਂ ਲੰਘਣਾ ਪੈਂਦਾ ਹੈ। ਬਿਨਾਂ ਪਰਸੂਤ ਦੀ ਪੀੜਾ ਤੋਂ ਬੱਚੇ ਨੂੰ ਜਨਮ ਦੇਣਾ ਬੜੀ ਔਖੀ ਗੱਲ ਹੈ ਤੇ ਬਿਨਾਂ ਪੀੜਾ ਤੋਂ ਆਪਣੇ ਵਿਚੋਂ ਨਵੀਂ ਜ਼ਿੰਦਗੀ ਨੂੰ ਜਨਮ ਦੇਣਾ ਵੀ ਬੜੀ ਔਖੀ ਗੱਲ ਹੈ। ਜਦੋਂ ਕਿਸੇ ਬੱਚੇ ਦਾ ਜਨਮ ਹੁੰਦਾ ਹੈ ਤਾਂ ਮਾਂ ਨੂੰ ਪਰਸੂਤ ਪੀੜਾ ਤੋਂ ਲੰਘਣਾ ਹੀ ਪੈਂਦਾ ਹੈ। ਇਸ ਪੀੜਾ ਉੱਤੇ ਕਾਬੂ ਨਹੀਂ ਪਾਇਆ ਜਾ ਸਕਦਾ।

ਜਦੋਂ ਮਨੁੱਖ ਆਪਣੇ ਵਿਚੋਂ ਕਿਸੇ ਨਵੀਂ ਜ਼ਿੰਦਗੀ ਨੂੰ ਜਨਮ ਦਿੰਦਾ ਹੈ ਤਾਂ ਲੋਕੀਂ ਕਹਿ ਦਿੰਦੇ ਹਨ ਕਿ ਹੁਣ ਇਹ ਪੁਰਾਣਾ ਨਹੀਂ ਰਿਹਾ। ਜਦੋਂ ਨਵੀਂ ਜ਼ਿੰਦਗੀ ਪੈਦਾ ਹੁੰਦੀ ਹੈ ਤਾਂ ਬੜੀ ਪੀੜਾ ਹੁੰਦੀ ਹੈ। ਬਾਬਾ ਫਰੀਦ ਜੀ ਕਹਿੰਦੇ ਹਨ ਕਿ ਸੁਰਤ ਥੋੜੀ ਅੰਤਰਮੁਖੀ ਕਰ, ਝਲਕ ਮਿਲ ਜਾਏਗੀ ਪਰ ਤਨ ਤੰਦੂਰ ਦੀ ਤਰ੍ਹਾਂ ਨਾ ਤਪਾ। ਕੁਦਰਤੀ ਗੱਲ ਹੈ ਕਿ ਇਸ ਪੀੜਾ ਤੋਂ ਲੰਘੇ ਬਿਨਾਂ ਮਿਲਾਪ ਦਾ ਆਨੰਦ ਵੀ ਨਹੀਂ।

ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ, ਹੇ ਖ਼ੁਦਾ! ਤੂੰ ਦਰਸ਼ਨ ਦਿੰਦਾ ਹੈਂ ਤੇ ਫਿਰ ਛੁੱਪ ਜਾਂਦਾ ਹੈਂ। ਇੰਝ ਨਾ ਕਰ। ਜਦੋਂ ਤੂੰ ਅਜਿਹਾ ਕਰਦਾ ਹੈਂ ਤਾਂ ਸਾਡੇ ਅੰਦਰ ਦੇਖਣ ਦੀ ਤੜਪ ਹੋਰ ਪ੍ਰਬਲ ਹੋ ਜਾਂਦੀ ਹੈ। ਤੇਰਾ ਮੁੱਲ ਵੀ ਜ਼ਿਆਦਾ ਪੈ ਜਾਂਦਾ ਹੈ। ਨੰਦ ਲਾਲ ਜੀ ਸ਼ੇਖ਼ ਸਾਅਦੀ ਸਾਹਿਬ ਨੂੰ ਕਹਿੰਦੇ ਹਨ ਕਿ ਜਦੋਂ ਤੈਨੂੰ

ਰੱਬ ਦੇ ਦਰਸ਼ਨ ਨਾ ਹੋਣ ਤਾਂ ਇਹ ਨਾ ਸਮਝੀਂ ਕਿ ਰੱਬ ਬੁਰਕੇ ਵਿਚ ਚਲਾ ਗਿਆ ਹੈ। ਨਹੀਂ, ਤੇਰੀਆਂ ਆਪਣੀਆਂ ਅੱਖਾਂ 'ਤੇ ਹਉਮੈ ਦਾ ਪਰਦਾ ਪੈ ਗਿਆ ਹੈ। ਤੂੰ ਆਪਣਾ ਪਰਦਾ ਚੁੱਕ। ਸਾਗਰ ਦੀਆਂ ਲਹਿਰਾਂ ਵਿਚ ਉਹ ਦਿਸੇਗਾ, ਫੁੱਲਾਂ ਦੀ ਸੁੰਦਰਤਾ ਵਿਚ ਉਹ ਦਿਸੇਗਾ, ਤਾਰਿਆਂ ਵਿਚ ਵੀ ਉਹ ਦਿਸੇਗਾ। ਤੇਰੀਆਂ ਅੱਖਾਂ ਉੱਤੇ ਜਿਹੜੀ ਹੰਕਾਰ ਦੀ ਪੱਟੀ ਹੈ, ਇਸ ਨੂੰ ਇਕ ਪਾਸੇ ਕਰ। ਝਲਕ ਦਿੱਸ ਪਏਗੀ।

ਕਬੀਰ ਜੀ ਕਹਿੰਦੇ ਹਨ ਕਿ ਮੈਂ ਅਜਿਹਾ ਅਸਚਰਜ ਦੁਨੀਆਂ ਵਿਚ ਦੇਖਿਆ ਹੈ ਕਿ ਲੋਕੀਂ ਦਹੀਂ ਦੇ ਭੁਲੇਖੇ ਵਿਚ ਪਾਣੀ ਨੂੰ ਰਿੜਕਦੇ ਪਏ ਹਨ। ਜਦੋਂ ਮੱਖਣ ਹੱਥ ਨਹੀਂ ਆਉਂਦਾ ਤਾਂ ਪਿੱਟਦੇ ਹਨ। ਲੋਕੀਂ ਰੱਬ ਦੀ ਪੂਜਾ ਦੇ ਬਹਾਨੇ ਬੰਦਿਆਂ ਦੀ ਪੂਜਾ ਕਰੀ ਜਾਂਦੇ ਹਨ। ਜਦੋਂ ਰੱਬ ਲੱਭਦਾ ਨਹੀਂ ਤਾਂ ਫਿਰ ਕਹਿੰਦੇ ਹਨ, ਰੱਬ ਹੈ ਹੀ ਨਹੀਂ।

ਪੂਜਾ ਤਾਂ ਬੰਦਿਆਂ ਦੀ ਕੀਤੀ। ਕੋਈ ਕਿਸੇ ਦੀ ਤਸਵੀਰ ਲਈ ਫਿਰਦਾ ਹੈ, ਕੋਈ ਕਿਸੇ ਦੀ ਤਸਵੀਰ ਲਈ ਫਿਰਦਾ ਹੈ। ਐ ਮੂਰਖਾ! ਰੱਬ ਤਾਂ ਨਿਰਾਕਾਰ ਹੈ। ਕਿਹੜੇ ਚੱਕਰਾਂ ਵਿਚ ਪਿਆ ਹੈਂ। ਬਹੁਤੇ ਮਨੁੱਖ ਪਾਣੀ ਰਿੜਕੀ ਜਾਂਦੇ ਹਨ, ਫਿਰ ਜਦੋਂ ਮੱਖਣ ਨਿਕਲਦਾ ਨਹੀਂ ਤਾਂ ਕਹਿੰਦੇ ਹਨ, ਮੱਖਣ ਹੈ ਹੀ ਨਹੀਂ। ਰੱਬ ਹੈ ਹੀ ਨਹੀਂ। ਇਸ ਮੂਰਖ ਨੂੰ ਕੌਣ ਦੱਸੇ ਕਿ ਤੂੰ ਦਹੀਂ ਰਿੜਕ ਕੇ ਦੇਖ, ਮੱਖਣ ਨਿਕਲਦਾ ਹੈ ਕਿ ਨਹੀਂ। ਤੂੰ ਸ਼ਬਦ ਦਾ ਜਾਪ ਕਰਕੇ ਦੇਖ, ਰੱਸ ਮਿਲਦਾ ਹੈ ਜਾਂ ਨਹੀਂ।

ਕਬੀਰ ਜੀ ਕਹਿੰਦੇ ਹਨ, ਮੈਂ ਇਕ ਹੋਰ ਅਸਚਰਜ ਦੇਖਿਆ। ਇਕ ਨਿੱਕਾ ਜਿਹਾ ਲੇਲਾ ਜਿਹੜਾ ਹੁਣੇ ਹੀ ਜੰਮਿਆ ਹੈ ਤੇ ਭੇਡ ਉਸ ਨੂੰ ਚੁੰਘਦੀ ਪਈ ਹੈ। ਉਸ ਦੇ ਵਿਚੋਂ ਦੁੱਧ ਕੱਢਦੀ ਪਈ ਹੈ। ਹਾਲਾਂਕਿ ਦੁੱਧ ਹੈ ਹੀ ਨਹੀਂ। ਭਾਵ ਬੁੱਧੀ ਨੇ, ਦਿਮਾਗ਼ ਨੇ ਜਿਹੜੀਆਂ ਜਿਹੜੀਆਂ ਚੀਜ਼ਾਂ ਬਣਾਈਆਂ, ਬੰਦਾ ਉਸੇ ਵਿਚ ਰੱਸ ਲੈਣ ਲੱਗ ਪੈਂਦਾ ਹੈ। ਇਸ ਨੂੰ ਕੌਣ ਦੱਸੇ ਕਿ ਲੇਲੇ ਵਿਚ ਦੁੱਧ ਕਿੱਥੇ ? ਤੇਰੀਆਂ ਆਪਣੀਆਂ ਬਣਾਈਆਂ ਹੋਈਆਂ ਚੀਜ਼ਾਂ ਵਿਚ ਪਰਮ ਆਨੰਦ ਕਿੱਥੇ ? ਉਸੇ ਵਿਚ ਮਨੁੱਖ ਫਸ ਕੇ ਰਹਿ ਗਿਆ। ਆਪ ਤਸਵੀਰ ਬਣਾਈ ਤੇ ਉਸੇ ਵਿਚ ਫਸ ਕੇ ਰਹਿ ਗਿਆ। ਆਪ ਹੀ ਮਕਾਨ ਬਣਾਇਆ ਤੇ ਉਸੇ ਵਿਚ ਫਸ ਕੇ ਰਹਿ ਗਿਆ।

ਹੇ ਕਬੀਰ! ਜੇ ਬੰਦਾ ਕਿਤੇ ਰਾਮ ਰਾਮ ਦਾ ਰਟਨ ਕਰੀ ਜਾਏ ਤਾਂ ਉਹ ਮੱਤ

ਮਿਲ ਜਾਂਦੀ ਹੈ ਜਿਸ ਦੇ ਨਾਲ ਬੰਦਾ ਰਾਮ ਨਾਮ ਦਾ ਰੱਸ ਮਾਣਦਾ ਹੈ। ਫਿਰ ਲੇਲੇ ਨੂੰ ਚੁੰਘਣ ਦੀ ਲੋੜ ਨਹੀਂ। ਬੰਦਾ ਫਸ ਗਿਆ ਹੈ ਉਸ ਵਿਚ, ਹੁਣ ਨਿਕਲੇ ਕਿਸ ਤਰ੍ਹਾਂ ? ਜਵਾਬ ਲਿਖਿਆ ਗੁਰੂ ਅਰਜਨ ਦੇਵ ਜੀ ਨੇ ਅਤੇ ਇਕ ਥਾਂ 'ਤੇ ਨਹੀਂ, ਕਈ ਥਾਵਾਂ 'ਤੇ।

ਗੁਰੂ ਅਮਰਦਾਸ ਜੀ ਕਹਿੰਦੇ ਹਨ, ਐ ਫ਼ਰੀਦ! ਜਦੋਂ ਬੰਦਾ ਰੱਬ ਦੇ ਭੈਅ ਵਿਚ ਆਉਂਦਾ ਹੈ ਤਾਂ ਉਸ ਦੇ ਅੰਦਰ ਲੋਭ ਦੀ ਜਿਹੜੀ ਰਤ ਹੈ, ਉਹ ਖ਼ਤਮ ਹੋ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਕਾਇਆ ਨੂੰ ਗੁਰੂ ਨਹੀਂ ਮੰਨਦੇ। ਕਾਇਆ ਤਾਂ ਮਿੱਟੀ ਦੀ ਢੇਰੀ ਹੈ। ਕਾਇਆ ਦਾ ਅੰਤ ਹੋ ਜਾਂਦਾ ਹੈ ਤਾਂ ਫਿਰ ਕਹਿਣਾ ਪੈਂਦਾ ਹੈ ਕਿ ਗੁਰੂ ਮਰ ਗਿਆ। ਗੁਰੂ ਵਿਆਪਕ ਹੈ। ਪ੍ਰਮਾਤਮਾ ਵਿਆਪਕ ਹੈ। ਜਿਹੜਾ ਸਦਾ ਸੰਗ ਨਹੀਂ, ਉਹ ਪ੍ਰਮਾਤਮਾ ਨਹੀਂ ਹੈ। ਜਿਹੜਾ ਸਦਾ ਸੰਗ ਨਹੀਂ, ਉਹ ਗੁਰੂ ਵੀ ਨਹੀਂ ਹੈ। ਕਿਸੇ ਜਗ੍ਹਾ ਵੀ ਸ਼ਬਦ ਦੀ ਧੁੰਨ ਅਲਾਪੋ ਅਤੇ ਪੁਕਾਰੋ, ਪ੍ਰਮਾਤਮਾ ਹਰ ਥਾਂ ਮੌਜੂਦ ਹੈ। ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ। ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਉਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ।

ਕੋਈ ਮਨੁੱਖ ਬੁਲੰਦੀਆਂ ਤੋਂ ਡਿੱਗੇ ਤੇ ਡਿੱਗਦਿਆਂ ਡਿੱਗਦਿਆਂ ਸੋਚੇ ਕਿ ਮੈਂ ਹਵਾ ਨੂੰ ਫੜ ਲੈਂਦਾ। ਡਿੱਗਦੇ ਹੋਏ ਮਨੁੱਖ ਦਾ ਪਵਨ ਸਹਾਰਾ ਨਹੀਂ ਬਣ ਸਕਦੀ। ਇਹ ਡਿੱਗੇਗਾ। ਭਾਵੇਂ ਪਵਨ ਦੀ ਆਪਣੀ ਹੋਂਦ ਹੈ ਪਰ ਇਹ ਡਿੱਗਦੇ ਹੋਏ ਮਨੁੱਖ ਨੂੰ ਨਹੀਂ ਬਚਾਅ ਸਕਦੀ। ਇਸੇ ਤਰ੍ਹਾਂ ਮਨੁੱਖ ਕਾਇਆ ਨੂੰ ਗੁਰੂ ਮੰਨ ਕੇ ਉਸ ਦੇ ਪਿੱਛੇ ਪਿੱਛੇ ਤੁਰਿਆ ਫਿਰੇ ਤਾਂ ਉਹ ਮਨੁੱਖ ਨੂੰ ਪ੍ਰਮਾਤਮਾ ਤੱਕ ਨਹੀਂ ਪਹੁੰਚਾ ਸਕਦੀ, ਭਾਵੇਂ ਉਸ ਦੀ ਇਸ ਸੰਸਾਰ ਵਿਚ ਹੋਂਦ ਹੈ। ਮਨੁੱਖ ਗਰਭ ਅਵਸਥਾ ਵਿਚ ਤਾਂ ਸਮਾਧੀ ਲੀਨ ਸੀ, ਪ੍ਰਮਾਤਮਾ ਨਾਲ ਜੁੜਿਆ ਹੋਇਆ ਸੀ ਪਰ ਜਦੋਂ ਉਸ ਨੇ ਦੁਨੀਆਂ ਵਿਚ ਪ੍ਰਵੇਸ਼ ਕੀਤਾ ਤਾਂ ਹੌਲੀ ਹੌਲੀ ਉਹ ਪ੍ਰਮਾਤਮਾ ਨਾਲੋਂ ਟੁੱਟ ਗਿਆ।

ਜਦੋਂ ਬੱਚਾ ਇਸ ਦੁਨੀਆਂ ਵਿਚ ਜਨਮ ਲਵੇ ਤਾਂ ਮਾਂ ਨੂੰ ਚਾਹੀਦਾ ਹੈ ਕਿ ਉਹ ਉਸ ਦੇ ਕੰਨਾਂ ਵਿਚ ਵਾਹਿਗੁਰੂ ਵਾਹਿਗੁਰੂ ਦੇ ਸਿਮਰਨ ਦੀ ਧੁੰਨੀ ਪਹੁੰਚਾਵੇ। ਪਰ ਜੇਕਰ ਮਾਂ ਹਰ ਸਮੇਂ ਬੱਚੇ ਦੇ ਕੋਲ ਅਸ਼ਲੀਲ ਗਾਣੇ ਹੀ ਗਾਉਂਦੀ ਰਹੇ, ਗਾਲੀ ਗਲੋਚ ਦੀ ਆਵਾਜ਼ ਬੱਚੇ ਦੇ ਕੰਨਾਂ ਵਿਚ ਪਹੁੰਚਦੀ ਰਹੇ ਤਾਂ ਬੱਚਾ

ਕਦੀ ਸੰਤ ਨਹੀਂ ਬਣ ਸਕਦਾ। ਉਹ ਕਦੀ ਵੀ ਗੁਰੂ ਦੇ ਰਸਤੇ ਉੱਤੇ ਨਹੀਂ ਚੱਲ ਸਕਦਾ। ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਬੱਚੇ ਉੱਤੇ ਸਭ ਤੋਂ ਜ਼ਿਆਦਾ ਉਸ ਦੀ ਮਾਂ ਦੀਆਂ ਗੱਲਾਂ ਦਾ ਅਸਰ ਪੈਂਦਾ ਹੈ। ਸੋ ਮਾਂ ਦਾ ਬੜਾ ਵੱਡਾ ਰੋਲ ਹੈ ਮਨੁੱਖ ਦੇ ਜੀਵਨ ਵਿਚ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ। ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

# ਸਿਮਰਉ ਸਿਮਰਿ ਸਿਮਰਿ ਸੁਖ ਪਾਵਉ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਹਜ਼ੂਰੀ ਵਿਚ ਜੁੜ ਬੈਠੇ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਸਮੂਹ ਸੰਸਾਰ ਦੇ ਸਕੂਲਾਂ ਦੀ ਵਿੱਦਿਆ ਤਾਂ ਇਕੋ ਹੀ ਹੈ ਪਰ ਸਕੂਲਾਂ ਦੀਆਂ ਬਿਲਡਿੰਗਾਂ ਅਲੱਗ ਅਲੱਗ ਹਨ। ਸਕੂਲਾਂ ਦੇ ਰਸਤੇ ਅਲੱਗ ਅਲੱਗ ਹਨ। ਸਕੂਲਾਂ ਦੇ ਪ੍ਰਿੰਸੀਪਲ ਅਲੱਗ ਅਲੱਗ ਹਨ। ਅਧਿਆਪਕ ਅਲੱਗ ਅਲੱਗ ਹਨ। ਤਾਲੀਮ ਇਕੋ ਦਿੱਤੀ ਜਾ ਰਹੀ ਹੈ ਮਸਜਿਦ ਵਿਚ, ਮੰਦਿਰ ਵਿਚ, ਗੁਰਦੁਆਰੇ ਵਿਚ, ਚਰਚ ਵਿਚ-ਯਾਦ ਕਰੋ ਪ੍ਰਭੂ ਨੂੰ, ਯਾਦ ਕਰੋ ਗੁਰੂ ਨੂੰ, ਯਾਦ ਕਰੋ ਖ਼ੁਦਾ ਨੂੰ।

ਕਿਸੇ ਸਕੂਲ ਵਿਚ ਮੁਹੰਮਦ ਸਾਹਿਬ ਪੜ੍ਹਾ ਰਹੇ ਹਨ। ਕਿਸੇ ਸਕੂਲ ਵਿਚ ਹਜ਼ਰਤ ਈਸਾ ਜੀ ਪੜ੍ਹਾ ਰਹੇ ਹਨ। ਕਿਸੇ ਸਕੂਲ ਵਿਚ ਸ੍ਰੀ ਕ੍ਰਿਸ਼ਨ ਜੀ ਅਧਿਆਪਕ ਬਣੇ ਹੋਏ ਹਨ ਤੇ ਕਿਸੇ ਵਿਚ ਸ੍ਰੀ ਰਾਮ ਜੀ ਅਧਿਆਪਕ ਬਣੇ ਹੋਏ ਹਨ। ਕਿਸੇ ਥਾਂ 'ਤੇ ਸਮਝਾ ਰਹੇ ਹਨ ਧੰਨ ਗੁਰੂ ਨਾਨਕ ਦੇਵ ਜੀ। ਉਹਨਾਂ ਸਾਰਿਆਂ ਦਾ ਕਹਿਣਾ ਇਕੋ ਹੀ ਹੈ ਕਿ ਯ਼ਾਦ ਕਰੋ, ਸਿਮਰਨ ਕਰੋ। ਧਰਮ ਬਸ, ਇਸੇ ਗੱਲ 'ਤੇ ਖੜਾ ਹੈ। ਕੋਈ ਧਾਰਮਿਕ ਮਨੁੱਖ ਹੈ, ਦਾਨ ਕਰਦਾ ਹੈ, ਪੁੰਨ ਕਰਦਾ ਹੈ ਅਤੇ ਧਾਰਮਿਕ ਬਣਨ ਦੀ ਕੋਸ਼ਿਸ਼ ਕਰ ਰਿਹਾ ਹੈ, ਪਰ ਅਸਲ ਧਾਰਮਿਕ ਨਹੀਂ ਹੈ। ਧਾਰਮਿਕ ਤਾਂ ਉਹ ਹੈ, ਜਿਸ ਦੀ ਯਾਦ ਵਿਚ ਪ੍ਰਮਾਤਮਾ ਹੈ, ਜਿਸ ਦੇ ਚੇਤੇ ਵਿਚ ਪ੍ਰਮਾਤਮਾ ਹੈ।

ਕੋਈ ਮਨੁੱਖ ਰੋਜ਼ ਮੰਦਿਰ ਵਿਚ ਆਉਂਦਾ ਹੈ, ਕੋਈ ਰੋਜ਼ ਪੰਜ ਵਕਤ ਦਾ ਪੱਕਾ ਨਮਾਜ਼ੀ ਹੈ। ਕਿਸੇ ਸਕੂਲ ਵਿਚ ਮੁਹੰਮਦ ਸਾਹਿਬ ਪੜ੍ਹਾ ਰਹੇ ਹਨ। ਨਮਾਜ਼

ਇਕ ਸਾਧਨ ਹੈ ਕਿ ਉਹ ਪ੍ਰਭੂ ਯਾਦ ਆ ਜਾਏ। ਕੋਈ ਮੰਦਿਰ ਜਾ ਰਿਹਾ ਹੈ ਤਾਂ ਪੂਜਾ-ਪਾਠ ਇਕ ਸਾਧਨ ਹੈ ਕਿ ਉਹ ਭਗਵਾਨ ਯਾਦ ਆ ਜਾਏ। ਕਥਾ ਕੀਰਤਨ ਇਕ ਸਾਧਨ ਹੈ ਕਿ ਅਕਾਲ ਪੁਰਖ ਚੇਤੇ ਆ ਜਾਏ।

ਪਾਠ ਤਾਂ ਸਾਰਾ ਦਿਨ ਕੀਤਾ ਜਾਂਦਾ ਹੈ। ਹਜ਼ਾਰ ਵਾਰੀ ਕਿਸੇ ਨੇ ਸੁਖਮਨੀ ਸਾਹਿਬ ਦਾ ਪਾਠ ਕੀਤਾ, ਪ੍ਰੰਤੂ ਕੀ ਇਕ ਵਾਰੀ ਵੀ ਉਸ ਨੂੰ ਚੇਤੇ ਆਇਆ ਪ੍ਰਮਾਤਮਾ ? ਜੇਕਰ ਇਕ ਵਾਰੀ ਵੀ ਚੇਤੇ ਆਇਆ ਹੈ ਤਾਂ ਠੀਕ ਹੈ। ਇਕ ਸੈਕਿੰਡ ਵੀ ਉਸ ਦੀ ਯਾਦ ਅੰਦਰ ਹੈ ਤਾਂ ਉਸ ਦੇ ਸਾਰੇ ਪਾਪ ਧੁੱਲ ਜਾਣਗੇ। ਜੇਕਰ ਕੋਈ ਮਕਾਨ 100 ਸਾਲ ਤੋਂ ਨਹੀਂ ਖੋਲ੍ਹਿਆ ਗਿਆ, ਦਰਵਾਜ਼ੇ ਬੰਦ ਸਨ, ਬਾਰੀਆਂ ਬੰਦ ਸਨ, ਰੌਸ਼ਨਦਾਨ ਬੰਦ ਸਨ, ਮੋਟੇ ਮੋਟੇ ਪਰਦੇ ਲੱਗੇ ਹੋਏ ਸਨ, ਪਰ ਉਸ ਦੇ ਅੰਦਰ ਹਨੇਰਾ ਸੀ, ਕਿਉਂਕਿ ਮਕਾਨ ਦੇ ਅੰਦਰ ਰੌਸ਼ਨੀ ਜਾਣ ਦਾ ਕੋਈ ਸਾਧਨ ਹੀ ਨਹੀਂ ਸੀ।

ਕਿਸੇ ਮਕਾਨ ਵਿਚ 100 ਸਾਲ ਤੋਂ ਹਨੇਰਾ ਹੈ। ਕੀ ਇਸ 100 ਸਾਲ ਦੇ ਹਨੇਰੇ ਨੂੰ ਕੱਢਣ ਲਈ 100 ਸਾਲ ਲੱਗਣਗੇ ? ਵਿਚਾਰ ਤਾਂ ਇਹੀ ਆਖੇਗੀ ਕਿ ਜਿਸ ਰਸਤੇ 'ਤੇ ਚੱਲ ਕੇ ਮੈਂ ਜਿੰਨੇ ਵੀ ਕਦਮ ਅੱਗੇ ਪਹੁੰਚਿਆ ਹਾਂ ਤੇ ਜੇ ਮੈਨੂੰ ਵਾਪਿਸ ਆਉਣਾ ਪਵੇ ਤਾਂ ਉੱਨੇ ਹੀ ਕਦਮ ਚੱਲ ਕੇ ਵਾਪਿਸ ਆਉਣਾ ਪਵੇਗਾ। ਜੇਕਰ ਇਕ ਮਕਾਨ ਦੇ ਅੰਦਰ 100 ਸਾਲ ਦਾ ਹਨੇਰਾ ਹੈ ਤਾਂ ਤਾਰਕਿਕ ਨੇ ਕਹਿ ਦੇਣਾ ਹੈ ਕਿ ਘੱਟ ਤੋਂ ਘੱਟ 100 ਸਾਲ ਲੱਗਣਗੇ ਇਸ ਹਨੇਰੇ ਨੂੰ ਕੱਢਣ ਲਈ, ਕਿਉਂਕਿ ਅੱਜ ਦਾ ਹਨ੍ਹੇਰਾ ਥੋੜ੍ਹੀ ਹੈ।

ਭਾਵੇਂ 100 ਸਾਲ ਦਾ ਹਨੇਰਾ ਹੈ ਤੇ ਭਾਵੇਂ 1000 ਸਾਲ ਦਾ ਹਨੇਰਾ, ਇਸ ਹਨੇਰੇ ਨੂੰ ਕੱਢਣ ਲਈ ਇਕ ਛਿਨ ਲੱਗਦਾ ਹੈ। 100 ਸਾਲ ਦੇ ਹਨੇਰੇ ਨੂੰ ਕੱਢਣ ਲਈ ਇਕ ਸੈਕਿੰਡ ਲੱਗਦਾ ਹੈ। ਹਾਂ, ਹਨੇਰੇ ਨੂੰ ਕੱਢਣ ਦਾ ਢੰਗ ਗ਼ਲਤ ਵੀ ਹੋ ਸਕਦਾ ਹੈ। ਕੋਈ ਡੰਡੇ ਲੈ ਲਵੇ, ਕੋਈ ਸੋਟੀਆਂ ਲੈ ਲਵੇ ਕਿ ਕੱਢੀਏ ਹਨੇਰੇ ਨੂੰ।

ਮਨ ਦੇ ਹਨੇਰੇ ਨੂੰ ਕੱਢਣ ਲਈ ਦੁਨੀਆਂ ਵਿਚ ਬਹੁਤ ਸਾਰੇ ਭਗਤ ਆਪਣੇ ਤਨ ਨੂੰ ਸਜ਼ਾ ਵੀ ਦਿੰਦੇ ਰਹੇ ਹਨ। ਸੂਰਦਾਸ ਨੇ ਆਪਣੀਆਂ ਅੱਖਾਂ ਕੱਢ ਦਿੱਤੀਆਂ ਸਨ ਕਿ ਇਹਨਾਂ ਨੇ ਮੈਨੂੰ ਭਟਕਾਇਆ ਹੈ। ਇਸ ਤਰ੍ਹਾਂ ਦੇ ਵੀ ਫ਼ਕੀਰ ਹੋਏ ਹਨ ਜਿਨ੍ਹਾਂ ਨੇ ਆਪਣੀ ਜ਼ਬਾਨ ਹੀ ਕੱਟ ਦਿੱਤੀ, ਇਹ ਕਹਿ ਕੇ ਕਿ ਇਹ ਬੜਾ ਝੂਠ

ਬੋਲਦੀ ਹੈ, ਬੜਾ ਮਿਥਿਆ ਬੋਲਦੀ ਹੈ। ਇਸ ਜ਼ਬਾਨ ਨੇ ਮੇਰੀ ਜ਼ਿੰਦਗੀ ਵਿਚ ਕਚਿਆਈ ਭਰ ਦਿੱਤੀ ਹੈ। ਕੱਟ ਕੇ ਸੁੱਟ ਦਿੱਤੀ।

ਹਮੇਸ਼ਾ ਇਸ ਤਰ੍ਹਾਂ ਹੀ ਹੁੰਦਾ ਹੈ ਕਿ ਗ਼ਲਤੀ ਮਨ ਦੀ ਹੁੰਦੀ ਹੈ ਤੇ ਸਜ਼ਾ ਧਾਰਮਿਕ ਲੋਕ ਤਨ ਨੂੰ ਦਿੰਦੇ ਹਨ। ਸਮਾਜ ਅਤੇ ਕਾਨੂੰਨ ਵੀ ਅਜਿਹਾ ਕਰਦੇ ਹਨ। ਜਗਤ ਵਿਚ ਛੋਟੀਆਂ ਛੋਟੀਆਂ ਗ਼ਲਤੀਆਂ ਉੱਤੇ ਕੋੜੇ ਮਾਰੇ ਜਾਂਦੇ ਹਨ। ਚੋਰੀ ਉੱਤੇ ਬਾਂਹ ਕੱਟ ਦਿੱਤੀ ਜਾਂਦੀ ਹੈ। ਹੁਣ ਚੋਰੀ ਦਾ ਖ਼ਿਆਲ ਤਾਂ ਮਨ ਦਾ ਹੈ ਤੇ ਮਨ ਨੇ ਹੀ ਹੱਥ ਨੂੰ ਹੁਕਮ ਦਿੱਤਾ ਕਿ ਇਹ ਚੀਜ਼ ਚੁੱਕ ਲੈ, ਪ੍ਰੰਤੂ ਸਜ਼ਾ ਤਾਂ ਹੱਥ ਨੂੰ ਦਿੱਤੀ ਜਾ ਰਹੀ ਹੈ ਜਿਸ ਨੇ ਹੁਕਮ ਮੰਨਿਆ। ਗ਼ਲਤੀ ਮਨ ਦੀ ਹੈ ਤੇ ਸਜ਼ਾ ਤਨ ਨੂੰ। ਦੁਰਾਚਾਰ ਤਾਂ ਮਨ ਦੇ ਵਿਚਾਰਾਂ ਨੇ ਕਰਵਾਇਆ, ਸਰੀਰ ਨੇ ਤਾਂ ਸਿਰਫ਼ ਹੁਕਮ ਮੰਨਿਆ ਹੈ, ਪਰ ਸਜ਼ਾ ਸਰੀਰ ਨੂੰ ਮਿਲਦੀ ਹੈ।

ਸਮਾਜ, ਕਾਨੂੰਨ ਆਦਿ ਕਾਲ ਤੋਂ ਮਨ ਦੀਆਂ ਗ਼ਲਤੀਆਂ ਲਈ ਸਜ਼ਾ ਤਨ ਨੂੰ ਦਿੰਦਾ ਆ ਰਿਹਾ ਹੈ। ਇਸੇ ਵਿਚਾਰ ਨੂੰ ਲੈ ਕੇ ਕਿਤੇ ਕਿਤੇ ਧਾਰਮਿਕ ਲੋਕ ਵੀ ਧੋਖਾ ਖਾ ਜਾਂਦੇ ਹਨ। ਸਿੰਘ ਵੀ ਧੋਖਾ ਖਾ ਜਾਂਦੇ ਹਨ ਕਿ ਮੈਨੂੰ ਅੱਖਾਂ ਨੇ ਭਟਕਾਇਆ ਹੈ। ਹੁਣ ਕੌਣ ਦੱਸੇ ਕਿ ਮਨ ਨੇ ਭਟਕਾਇਆ ਤੇ ਅੱਖਾਂ ਨੇ ਸਾਥ ਦਿੱਤਾ। ਹੁਣ ਅੱਖਾਂ ਨੂੰ ਤਾਂ ਸਜ਼ਾ ਦੇ ਦਿੱਤੀ ਗਈ, ਪਰ ਇਸ ਸਜ਼ਾ ਨਾਲ ਮਨ ਤਾਂ ਨਹੀਂ ਭਟਕਿਆ।

ਜੇਲ੍ਹ ਦੇ ਅੰਦਰ ਕੋੜੇ ਮਾਰਨ ਨਾਲ, ਲੰਮੀਆਂ ਸਜ਼ਾਵਾਂ ਦੇਣ ਨਾਲ ਕੋਈ ਕੈਦੀ ਨਹੀਂ ਬਦਲਦੇ, ਉਲਟਾ ਉਹ ਹੋਰ ਭੈੜੇ ਹੋ ਜਾਂਦੇ ਹਨ। ਦਾਦੇ ਬਣ ਜਾਂਦੇ ਹਨ। ਪਤਾ ਹੈ ਅੰਦਰ ਕੈਦੀ ਕੀ ਕਹਿੰਦੇ ਹਨ ? ਇਕ ਦੂਸਰੇ ਨੂੰ ਪੁੱਛਦੇ ਹਨ ਕਿ ਕਿੰਨੀ ਵਾਰੀ ਜੇਲ੍ਹ ਵਿਚ ਆਇਆ ਹੈਂ ? ਉਹ ਅੱਗੋਂ ਕਹਿੰਦਾ ਹੈ, ਮੈਂ ਪਹਿਲੀ ਵਾਰੀ ਆਇਆ ਹਾਂ। ਬਾਕੀ ਕਹਿਣਗੇ ਕਿ ਇਹ ਤਾਂ ਨਵਾਂ ਖਿਡਾਰੀ ਹੈ, ਇਸ ਨੂੰ ਪਾਸੇ ਕਰੋ। ਅਸੀਂ ਦੱਸਵੀਂ ਵਾਰੀ ਆਏ ਹਾਂ। ਉਹ ਉਸਤਾਦ ਬਣ ਜਾਂਦੇ ਹਨ।

ਜੇਲ੍ਹਾਂ ਕਦੀ ਵੀ ਮਨੁੱਖ ਨੂੰ ਨਹੀਂ ਬਦਲਦੀਆਂ। ਕੋੜਿਆਂ ਦੀ ਸਜ਼ਾ ਤਨ ਨੂੰ ਦਿੱਤੀ ਜਾ ਰਹੀ ਹੈ, ਪਰ ਅਪਰਾਧ ਤਾਂ ਮਨ ਨੇ ਕੀਤਾ ਸੀ। ਕਾਨੂੰਨ, ਸਮਾਜ ਅੱਜ ਤੱਕ ਅਜਿਹਾ ਕਰਦਾ ਆ ਰਿਹਾ ਹੈ। ਧਾਰਮਿਕ ਲੋਕ ਵੀ ਕਿਤੇ ਕਿਤੇ ਅਜਿਹਾ ਕਰਦੇ ਹਨ।

ਮੈਂ ਸਿੱਖ ਜਗਤ ਦੇ ਵੀ ਕੁਝ ਸੱਜਣਾਂ ਨੂੰ ਜਾਣਦਾ ਹਾਂ ਜਿਨ੍ਹਾਂ ਨੇ ਅਜਿਹਾ ਕੀਤਾ। ਗ਼ਲਤੀ ਤਾਂ ਮਨ ਦੀ ਹੈ, ਅੱਖਾਂ ਦੀ ਗ਼ਲਤੀ ਥੋੜੀ ਹੈ। ਜ਼ਬਾਨ ਦੀ ਗ਼ਲਤੀ ਥੋੜੀ ਹੈ। ਕੋਈ ਗਿਆਨ-ਇੰਦਰਿਆਂ ਦੀ, ਕਰਮ-ਇੰਦਰਿਆਂ ਦੀ ਗ਼ਲਤੀ ਨਹੀਂ। ਮਨ ਨੂੰ ਸਜ਼ਾ ਨਾ ਕਾਨੂੰਨ ਦੇ ਸਕਦਾ ਹੈ, ਨਾ ਸਮਾਜ ਦੇ ਸਕਦਾ ਹੈ ਅਤੇ ਨਾ ਹੀ ਮਨ ਨੂੰ ਸਜ਼ਾ ਮਨੁੱਖ ਦੇ ਸਕਦਾ ਹੈ। ਹਾਂ, ਮਨ ਨੂੰ ਬਦਲ ਜ਼ਰੂਰ ਸਕਦਾ ਹੈ। ਰੂਪ ਦਾ ਚਿੰਤਨ ਕਰਦਿਆਂ ਮਨ ਭਟਕਿਆ ਸੀ, ਹੁਣ ਅਰੂਪ ਦਾ ਚਿੰਤਨ ਕਰੇ। ਪਦਾਰਥਾਂ ਨੂੰ ਦੇਖ ਕੇ ਲੋਭ ਪੈਦਾ ਹੋਇਆ ਸੀ, ਭਟਕਿਆ ਸੀ, ਹੁਣ ਪ੍ਰਮਾਤਮਾ ਦਾ ਸਿਮਰਨ ਕਰੇ। ਆਕਾਰ ਨੂੰ ਦੇਖ ਕੇ ਇਸ ਨੇ ਗ਼ਲਤੀਆਂ ਕੀਤੀਆਂ ਸਨ, ਹੁਣ ਨਿਰੰਕਾਰ ਨੂੰ ਦੇਖ ਕੇ ਚਿੰਤਨ ਕਰੇ। ਇਸ ਦੇ ਨਾਲ ਮਨ ਬਦਲ ਸਕਦਾ ਹੈ। ਮਨ ਤਬਦੀਲ ਹੋ ਸਕਦਾ ਹੈ, ਪ੍ਰੰਤੂ ਜੇਕਰ ਇਹ ਗ਼ਲਤ ਢੰਗ ਨਾਲ ਹਨੇਰੇ ਨੂੰ ਕੱਢਣ ਦੀ ਕੋਸ਼ਿਸ਼ ਕਰੇ, ਸੋਟੀਆਂ ਲਿਆਵੇ ਕਿ ਅਸੀਂ ਮਾਰ ਮਾਰ ਕੇ ਕੱਢਣਾ ਹੈ। ਕੁੱਟਦਿਆਂ-ਕੁੱਟਦਿਆਂ ਕੁੱਟਣ ਵਾਲਾ ਤਾਂ ਥੱਕ ਜਾਏਗਾ, ਪਰ ਹਨੇਰਾ ਨਹੀਂ ਨਿਕਲ ਸਕਦਾ। ਹੋ ਸਕਦਾ ਹੈ ਕਿ ਉਸ ਦੀਆਂ ਸੋਟੀਆਂ ਵੀ ਟੁੱਟ ਜਾਣ। ਕੋਈ ਅਜਿਹਾ ਆ ਜਾਏ ਕਿ ਕਹੇ, ਬਈ ਠੀਕ ਹੈ, ਮਾਰ ਖਾ ਕੇ ਤਾਂ ਨਿਕਲਦਾ ਨਹੀਂ ਪਿਆ, ਬੜਾ ਢੀਠ ਹੈ, ਪਾਣੀ ਨਾਲ ਧੋਵੋ ਇਸ ਨੂੰ। ਫਿਰ ਭਰ ਭਰ ਕੇ ਬਾਲਟੀਆਂ ਪਾਣੀ ਦੀਆਂ ਲਿਆਉਣਗੇ।

ਕੋਈ ਇਹ ਵੀ ਕਹੇ ਕਿ ਇਸ ਨੂੰ ਝਾੜਨਾ ਹੈ ਤੇ ਕੱਢਣਾ ਹੈ। ਧੋਂਦਿਆਂ ਧੋਂਦਿਆਂ ਧੋਣ ਵਾਲੇ ਥੱਕ ਜਾਣਗੇ, ਪਰ ਹਨੇਰਾ ਨਹੀਂ ਧੁੱਪੇਗਾ। ਪਤਾ ਨਹੀਂ ਕਿੰਨੇ ਜਪੀਸ਼ਵਰ ਤਪੀਸ਼ਵਰ ਇਹ ਕੁਝ ਕਰ ਕਰ ਕੇ ਥੱਕ ਗਏ। ਇਸਲਾਮੀ ਜਗਤ ਵਿਚ ਮੈਂ ਦੇਖੇ ਹਨ, ਬਥੇਰੀਆਂ ਨਮਾਜ਼ਾਂ ਪੜ੍ਹੀਆਂ ਪਰ ਕੁਝ ਨਹੀਂ ਹੋਇਆ। ਬਥੇਰੇ ਦੇਖੇ ਹਨ ਹਿੰਦੂ ਜਗਤ ਵਿਚ। ਆਰਤੀ ਕਰ ਕਰ ਕੇ ਥੱਕ ਗਏ ਹਨ, ਅਜਿਹੇ ਤਾਂ ਮੈਂ ਸਿੱਖ ਜਗਤ ਵਿਚ ਬਥੇਰਿਆਂ ਨੂੰ ਜਾਣਦਾ ਹਾਂ। ਵਿਚਾਰੇ ਪਾਠ ਕਰ ਕਰ ਕੇ ਟੁੱਟ ਗਏ ਹਨ। ਹੁਣ ਨਹੀਂ ਪਾਠ ਕਰਦੇ। ਹੁਣ ਨਹੀਂ ਕਥਾ ਕੀਰਤਨ ਸੁਣਦੇ। ਕਰ ਕਰ ਕੇ ਥੱਕ ਗਏ ਤੇ ਥੱਕ ਥੱਕ ਕੇ ਟੁੱਟ ਗਏ। ਇਸ ਉੱਤੇ ਕਬੀਰ ਸਾਹਿਬ ਨੇ ਬੜੀ ਵੱਡੀ ਦਲੀਲ ਦਿੱਤੀ ਹੈ -

***ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥***
***ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥***

*(ਅੰਗ ੧੩੭੧)*

ਅੰਬਾਂ ਦਾ ਬਗ਼ੀਚਾ ਸੀ। ਬੜੇ ਹਰੇ ਭਰੇ ਦਰੱਖ਼ਤ ਸਨ ਜਿਨ੍ਹਾਂ 'ਤੇ ਫੁੱਲ ਆਏ ਹੋਏ ਸਨ। ਮਾਲਕ ਬੜਾ ਖ਼ੁਸ਼ ਸੀ ਕਿ ਇੰਨੇ ਫੁੱਲ ਲੱਗੇ ਹਨ। ਐਤਕੀਂ ਅੰਬਾਂ ਦੀ ਫ਼ਸਲ ਨਾਲ ਮਾਲਾਮਾਲ ਹੋ ਜਾਵਾਂਗੇ। ਇਕ ਦਿਨ ਅਜਿਹਾ ਹੋਇਆ ਕਿ ਜ਼ੋਰ ਦਾ ਝੱਖੜ ਆਇਆ। ਬੜੀ ਜ਼ੋਰ ਦੀ ਹਵਾ ਚੱਲੀ ਤੇ ਅੱਧੇ ਤੋਂ ਵੀ ਜ਼ਿਆਦਾ ਬੂਰ ਝੜ ਗਏ। ਹਵਾਵਾਂ ਦੇ ਥਪੇੜਿਆਂ ਨੇ ਸਭ ਕੁਝ ਤੋੜ ਕੇ ਰੱਖ ਦਿੱਤਾ। ਪਰ ਫਿਰ ਵੀ ਫੁੱਲ ਲੱਗੇ ਹੋਏ ਹਨ। ਮਾਲੀ ਕਹਿੰਦਾ ਹੈ, ਕੋਈ ਨਹੀਂ, ਇਹ ਵੀ ਕਾਫ਼ੀ ਹਨ। ਜੇ ਇਹ ਵੀ ਕਿਤੇ ਫਲੀਭੂਤ ਹੋ ਗਏ ਤਾਂ ਆਪਾਂ ਮਾਲਾਮਾਲ ਹੋ ਜਾਵਾਂਗੇ।

ਰੱਬ ਦੀ ਕਰਨੀ, ਜ਼ੋਰ ਦਾ ਮੀਂਹ ਪਿਆ ਤੇ ਗੜੇ ਵੀ ਨਾਲ ਪੈ ਗਏ। ਜੁਲਾਈ ਦੇ ਮਹੀਨੇ ਵਿਚ ਦਾਸ ਕੈਲੀਫ਼ੋਰਨੀਆ ਸੀ ਤੇ ਕੈਲੀਫ਼ੋਰਨੀਆ ਵਿਚ ਸਿੱਖਾਂ ਦਾ ਜ਼ਿਆਦਾ ਕੰਮ ਹੈ ਖੇਤੀਬਾੜੀ ਦਾ। ਖੇਤੀਬਾੜੀ ਹੈ ਫਲਾਂ ਦੀ। ਆੜੂਆਂ ਦੀ ਫ਼ਸਲ ਹੈ, ਨਾਸ਼ਪਤੀ, ਅਖਰੋਟ ਹਨ, ਇਹਨਾਂ ਦੇ ਬਾਗ਼ ਹਨ ਵੱਡੇ ਵੱਡੇ। ਕਿਤੇ ਕਿਤੇ ਬੱਦਲ ਬਣੇ ਹੋਏ ਸਨ ਤੇ ਕੁਝ ਦਿਨਾਂ ਤੋਂ ਗਰਮੀ ਵੀ ਬਹੁਤ ਸੀ ਤੇ ਮੇਰੇ ਮੂੰਹੋਂ ਨਿਕਲਿਆ ਕਿ ਅੱਜ ਤਾਂ ਬੱਦਲ ਚੜ੍ਹੇ ਹਨ, ਮੌਸਮ ਬੜਾ ਸੁਹਾਵਣਾ ਹੈ। ਨਾਲ ਹੀ ਕਿਸਾਨ ਖੜਾ ਸੀ, ਕਹਿਣ ਲੱਗਾ, ਗਿਆਨੀ ਜੀ! ਸਾਨੂੰ ਤਾਂ ਸੋਨੇ ਦੀ ਕਣੀ ਵੀ ਨਹੀਂ ਚਾਹੀਦੀ। ਸਾਡੀ ਫ਼ਸਲ ਪੱਕਣ 'ਤੇ ਆਈ ਹੋਈ ਹੈ। ਉਸ ਦਾ ਸੱਤਿਆਨਾਸ ਹੋ ਜਾਣਾ ਹੈ। ਇਹ ਅਮਰੂਦ ਝੜ ਜਾਣਗੇ। ਇਹ ਆੜੂ ਹਨ, ਇਹ ਸੇਬ ਹਨ, ਸਾਰੀ ਫ਼ਸਲ ਤਬਾਹ ਹੋ ਜਾਏਗੀ। ਅਸੀਂ ਤਾਂ ਇਹਨਾਂ ਦਿਨਾਂ ਵਿਚ ਸੋਨੇ ਦੀ ਕਣੀ ਵੀ ਨਹੀਂ ਮੰਗਦੇ।

ਮੀਂਹ ਪੈ ਗਿਆ ਤਾਂ ਬਹੁਤ ਸਾਰੀ ਬੂਰ ਝੜ ਗਈ। ਉਦਾਸ ਤਾਂ ਹੋਇਆ ਬਾਗ਼ਬਾਨ। ਗੁਰੂ ਉਦਾਸ ਤਾਂ ਹੋ ਜਾਂਦਾ ਹੈ ਕਿਉਂਕਿ ਬੜੀ ਮਿਹਨਤ ਕੀਤੀ ਹੈ। ਇੰਨਾ ਸੰਘਰਸ਼ ਕੀਤਾ ਹੈ। ਕਿਤੇ ਨਉਖੰਡ ਪ੍ਰਿਥਮੀ ਦਾ ਭਰਮਣ, ਕਿਤੇ ਤੱਤੀ ਤਵੀ ਅਤੇ ਕਿਤੇ ਗਵਾਲੀਅਰ ਦੇ ਕਿਲ੍ਹੇ ਦੀ ਕੈਦ ਤੇ ਕਿਤੇ ਕੋਈ ਭੂਤਨਾ ਬੇਤਾਲਾ ਕਹਿੰਦਾ ਹੈ। ਕਿਤੇ ਦਿੱਲੀ ਦੇ ਚਾਂਦਨੀ ਚੌਂਕ ਦੇ ਪਿੰਜਰੇ ਵਿਚ ਬੰਦ ਤੇ ਕਿਤੇ ਦਰ ਦਰ ਦੀਆਂ ਠੋਕਰਾਂ। ਮਿਹਨਤ ਤਾਂ ਬੜੀ ਕੀਤੀ ਹੈ ਕਿ ਕਿਤੇ ਮਨੁੱਖ ਦੀ ਜ਼ਿੰਦਗੀ ਵਿਚ ਰੱਸ ਪੈਦਾ ਹੋਵੇ।

ਰੱਸ ਹੀ ਪ੍ਰਮਾਤਮਾ ਹੈ ਤੇ ਬੇਰਸੀ ਹੀ ਸੰਸਾਰ ਹੈ। ਰੱਸ ਤਾਂ ਆਪਣੇ ਵਿਚੋਂ ਹੀ ਪੈਦਾ ਹੋਵੇਗਾ, ਬਾਹਰੋਂ ਨਹੀਂ ਲੱਭੇਗਾ। ਦੁੱਖੀ ਤਾਂ ਹੋਇਆ। ਬੜੇ ਬੜੇ ਅਵਤਾਰੀ

ਪੁਰਸ਼ ਦੁਖੀ ਤਾਂ ਹੋ ਜਾਂਦੇ ਹਨ -

*ਸੰਤਨ ਦੁਖ ਪਾਏ ਤੇ ਦੁਖੀ ॥*
*ਸੁਖ ਪਾਏ ਸਾਧੁਨ ਕੇ ਸੁਖੀ ॥* *(ਚੌਪਈ ਸਾਹਿਬ)*

ਇੰਨੇ ਗੜ੍ਹੇ ਪੈ ਗਏ, ਇੰਨਾ ਮੀਂਹ ਪੈ ਗਿਆ, ਬੂਰ ਝੜ ਗਏ। ਕਿੰਨਿਆਂ ਨੂੰ ਮੈਂ ਕਿਸੇ ਸਮੇਂ ਜੁੜਿਆ ਹੋਇਆ ਦੇਖਦਾ ਸੀ। ਕਿੰਨੇ ਜੁੜਿਆਂ ਹੋਇਆਂ ਨੂੰ ਮੈਂ ਅੱਜ ਜ਼ਿੰਦਾ ਤਾਂ ਦੇਖਦਾ ਹਾਂ, ਪਰ ਗੁਰੂ ਨਾਲੋਂ ਉਹ ਟੁੱਟੇ ਪਏ ਹਨ। ਬੜੇ ਸ਼ੌਕ ਨਾਲ ਨਿਤਨੇਮ ਕਰਦੇ ਸਨ ਪਰ ਅੱਜ ਨਹੀਂ ਕਰਦੇ। ਬੜੀ ਭਾਵਨਾ ਨਾਲ ਜੱਪਦੇ ਸਨ, ਪਰ ਹੁਣ ਨਹੀਂ  ਜੱਪਦੇ। ਬੜੀ ਭਾਵਨਾ ਨਾਲ ਦਾਨ-ਪੁੰਨ ਕਰਦੇ ਸਨ ਪਰ ਹੁਣ ਨਹੀਂ ਕਰਦੇ। ਥੱਕ ਕੇ ਟੁੱਟ ਗਏ।

ਦੁੱਖੀ ਤਾਂ ਹੋਇਆ ਬਾਗ਼ਬਾਨ ਕਿ ਇੰਨੀ ਬੂਰ ਝੜ ਗਈ, ਪਰ ਫਿਰ ਵੀ ਇਕ ਆਸ ਹੈ ਕਿ ਕੁਝ ਬਚੀ ਹੈ। ਇਹ ਸਹਿਜੇ ਸਹਿਜੇ ਅੰਬੀਆਂ 'ਤੇ ਆਈ ਹੈ। ਉਹਨਾਂ ਵਿਚੋਂ ਅੰਬੀਆਂ ਨਿਕਲਣ ਲੱਗੀਆਂ ਹਨ। ਬਾਗ਼ਬਾਨ ਖ਼ੁਸ਼ ਹੈ। ਕੋਈ ਨਹੀਂ, ਇਸ ਦੇ ਨਾਲ ਵੀ ਸਾਡੇ ਘਾਟੇ ਦੀ ਪੂਰਤੀ ਹੋ ਜਾਏਗੀ। ਚੱਲ ਜਾਏਗਾ ਗੁਜ਼ਾਰਾ। ਜਦੋਂ ਅੰਬੀਆਂ ਪੱਕਣ 'ਤੇ ਆਈਆਂ ਹਨ।

*ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥* *(ਅੰਗ ੧੩੭੧)*

ਇੰਨੇ ਗਾਲੜ ਆਏ, ਇੰਨੇ ਤੋਤੇ ਆਏ, ਇੰਨੇ ਕਾਂ ਆਏ ਕਿ ਫ਼ਸਲ ਨੂੰ ਟੁੱਕ ਕੇ ਰੱਖ ਦਿੱਤਾ। ਜੋ ਅੰਬੀਆਂ ਪੱਕਣ 'ਤੇ ਆਈਆਂ ਸਨ, ਉਹਨਾਂ ਨੇ ਸਭ ਟੁੱਕ ਦਿੱਤੀਆਂ। ਦਰੱਖ਼ਤ ਨਾਲ ਜੁੜੀਆਂ ਹੋਈਆਂ ਤਾਂ ਹਨ ਅੰਬੀਆਂ, ਪਰ ਟੁੱਕੀਆਂ ਹੋਈਆਂ ਹਨ। ਦਾਗ਼ੀ ਹਨ।

ਮੈਂ ਅਰਜ਼ ਕਰਾਂ, ਕਿਸੇ ਦੀ ਜ਼ਿੰਦਗੀ ਵਿਚ ਦੁੱਖਾਂ ਦੇ ਕੁਝ ਤੂਫ਼ਾਨ ਆਰਥਿਕ ਜਾਂ ਪਰਿਵਾਰਿਕ ਚੱਲ ਪੈਂਦੇ ਹਨ। ਕਿਸੇ ਸੰਬੰਧੀ ਦੀ ਮੌਤ ਹੋ ਗਈ ਹੈ। ਕਿਸੇ ਦਾ ਚੱਲਦਾ ਹੋਇਆ ਕੰਮ-ਕਾਰ ਦੀਵਾਲੀਆ ਹੋ ਗਿਆ ਹੈ। ਇਸ ਤਰ੍ਹਾਂ ਦੇ ਤੂਫ਼ਾਨ ਜ਼ਿੰਦਗੀ ਵਿਚ ਚੱਲਦੇ ਹਨ। ਬਹੁਤਿਆਂ ਦੀ ਜ਼ਿੰਦਗੀ ਝੜ ਜਾਂਦੀ ਹੈ। ਕੁਝ ਅਜਿਹੇ ਹੁੰਦੇ ਹਨ ਜਿਨ੍ਹਾਂ ਦੀ ਜ਼ਿੰਦਗੀ ਵਿਚ ਕੋਈ ਬਹੁਤ ਵੱਡਾ ਹਾਦਸਾ ਹੋ ਜਾਂਦਾ ਹੈ। ਕਿਸੇ ਨੂੰ ਅਸਾਧ ਰੋਗ ਲੱਗ ਜਾਂਦਾ ਹੈ। ਅਜਿਹਾ ਸਰੀਰਕ ਰੋਗ ਜਿਸ ਦਾ ਕੋਈ ਇਲਾਜ ਹੀ ਨਹੀਂ।

ਗੁਰੂ ਅਰਜਨ ਦੇਵ ਜੀ ਇਸ ਦਾ ਜ਼ਿਕਰ ਵੀ ਕਰਦੇ ਹਨ -

*ਅਸਾਧ ਰੋਗੁ ਉਪਜਿਓ ਤਨ ਭੀਤਰਿ ਟਰਤ ਨ ਕਾਹੂ ਟਾਰਿਓ ॥*

*(ਅੰਗ ੧੦੦੧)*

ਕੋਈ ਡਾਕਟਰ ਉਸ ਦਾ ਇਲਾਜ ਨਹੀਂ ਕਰ ਸਕਦਾ। ਦਰਦ ਤਾਂ ਵੱਧਦਾ ਜਾ ਰਿਹਾ ਹੈ, ਪਰ ਦਵਾਈ ਕੋਈ ਨਹੀਂ। ਵੇਦਨਾ ਤਾਂ ਵੱਧਦੀ ਜਾ ਰਹੀ ਹੈ, ਪਰ ਹਕੀਮ, ਵੈਦ, ਡਾਕਟਰ ਕੁਝ ਨਹੀਂ ਕਰ ਸਕਦੇ। ਅਜਿਹਾ ਰੋਗ ਜਿਹੜਾ ਜਾਂਦਾ ਨਹੀਂ, ਨਿਰਾਸ਼ ਹੋ ਕੇ ਮਨੁੱਖ ਜ਼ਿੰਦਗੀ ਤੋਂ, ਪ੍ਰਮਾਤਮਾ ਤੋਂ ਵੀ ਨਿਰਾਸ਼ ਹੋ ਜਾਂਦਾ ਹੈ।

ਮੈਂ ਇਸ ਤਰ੍ਹਾਂ ਦੇ ਪਤਾ ਨਹੀਂ ਕਈ ਦੇਖੇ ਹਨ ਜਿਹੜੇ ਕਈ ਸਾਲਾਂ ਤੋਂ ਪਏ ਹੋਏ ਹਨ ਮੰਜੇ ਉੱਤੇ। ਇਕ ਮਰੀਜ਼ ਨੂੰ ਮੈਂ ਮਿਲਣ ਵੀ ਗਿਆ। ਮੇਰੇ ਮੂੰਹੋਂ ਉਸ ਨੂੰ ਦੇਖ ਕੇ ਵਾਹਿਗੁਰੂ ਨਿਕਲਿਆ ਤੇ ਮੈਂ ਉਸ ਨੂੰ ਕਿਹਾ ਗੁਰਮੁਖੋ! ਪੰਜ ਮਿੰਟ ਵਾਹਿਗੁਰੂ ਵਾਹਿਗੁਰੂ ਕਿਹਾ ਕਰੋ। ਮੈਨੂੰ ਕਹਿਣ ਲੱਗੇ, ਕੋਈ ਹੋਰ ਗੱਲ ਕਰੋ, ਇਹ ਛੱਡੋ। ਬੜਾ ਨਿਰਾਸ਼ ਹੈ। ਥੱਕ ਗਿਆ ਹੈ। ਟੁੱਟ ਗਿਆ ਹੈ।

ਇੰਨੀ ਜ਼ੋਰ ਦੀ ਬਾਰਿਸ਼ ਪਈ ਕਿ ਉਹ ਜਿਹੜੀ ਬੂਰ ਅੰਬੀਆਂ ਬਣਨ ਵਾਲੀ ਸੀ, ਉਹ ਵੀ ਮਿੱਟ ਗਈ। ਖ਼ੁਸ਼ਕਿਸਮਤੀ ਅਨੁਸਾਰ ਹਾਦਸਿਆਂ ਨੇ ਤਾਂ ਇਹਨਾਂ ਨੂੰ ਨਹੀਂ ਤੋੜਿਆ, ਤੂਫ਼ਾਨਾਂ ਤੋਂ ਤਾਂ ਬੱਚ ਗਏ। ਨੁਕਸਾਨ ਹੋਇਆ, ਸ਼ੁਕਰਾਨੇ ਵਿਚ ਰਹਿ ਗਏ। ਕੋਈ ਸੰਬੰਧੀ ਜਿਹੜਾ ਪ੍ਰਾਣਾਂ ਤੋਂ ਵੀ ਜ਼ਿਆਦਾ ਪਿਆਰਾ ਸੀ, ਨਹੀਂ ਰਿਹਾ, ਸਮਝਾ ਲਿਆ ਆਪਣੇ ਮਨ ਨੂੰ। ਸਮਾਜ ਵਿਚ ਬਹੁਤ ਵੱਡੀ ਬੇਇੱਜ਼ਤੀ ਹੋ ਗਈ, ਸਮਝਾ ਲਿਆ ਮਨ ਨੂੰ। ਅਜਿਹਾ ਅਪਜਸ ਹੋ ਗਿਆ, ਟੁੱਟ ਗਏ। ਨਹੀਂ ਸਾਂਭ ਸਕੇ ਮਨ ਨੂੰ।

ਇਹਨਾਂ ਸਾਰੇ ਹਾਦਸਿਆਂ ਤੋਂ ਕੋਈ ਬੱਚ ਗਿਆ ਤੇ ਪੱਕਣ ਲੱਗਾ, ਰੱਸ ਆਉਣ ਲੱਗਾ ਹੈ। ਬਾਣੀ ਪੜ੍ਹਦਾ ਹੈ, ਰੱਸ ਆਉਣ ਲੱਗਾ ਹੈ। ਕੀਰਤਨ ਸਣਦਾ ਹੈ, ਰੱਸ ਆਉਣ ਲੱਗਾ ਹੈ। ਕਥਾ ਕਰਦਾ ਹੈ, ਰੱਸ ਆਉਣ ਲੱਗ ਪਿਆ ਹੈ। ਕਥਾ ਸੁਣਦਾ ਹੈ, ਰੱਸ ਆਉਣ ਲੱਗ ਪਿਆ ਹੈ। ਸੰਗਤ ਵਿਚ ਬੈਠਦਾ ਹੈ, ਰੱਸ ਆਉਣ ਲੱਗ ਪਿਆ ਹੈ। ਗੁਰਦੁਆਰੇ ਦੀ ਤਰਫ਼ ਚੱਲਦਾ ਹੈ ਤਾਂ ਤੋਰ ਨਿਰਾਲੀ ਹੋ ਜਾਂਦੀ ਹੈ, ਅਧਿਆਤਮਕ ਹੋ ਜਾਂਦੀ ਹੈ। ਕੋਈ ਰੱਸ ਆਉਣ ਲੱਗ ਪੈਂਦਾ ਹੈ। ਗੁਰੂ ਵੱਲ

ਚੱਲਣ ਵਿਚ ਵੀ ਰੱਸ ਆਉਂਦਾ ਹੈ। ਝੁੱਕ ਗਿਆ ਸਿਰ ਗੁਰੂ ਅੱਗੇ, ਰੱਸ ਆਉਂਦਾ ਹੈ। ਸੁਣ ਰਿਹਾ ਹੈ ਕਥਾ, ਰੱਸ ਆਉਂਦਾ ਹੈ। ਬੈਠ ਗਿਆ ਸੰਗਤ ਵਿਚ, ਰੱਸ ਆਉਂਦਾ ਹੈ। ਕੱਚੇ ਫਲਾਂ ਵਿਚ ਰੱਸ ਨਹੀਂ ਹੁੰਦਾ, ਪੱਕਿਆਂ ਵਿਚ ਹੀ ਹੁੰਦਾ ਹੈ। ਪੱਕਣ ਲੱਗਾ ਹੈ ਪਰ ਪੂਰਾ ਪੱਕਿਆ ਨਹੀਂ। ਕਿਤੇ ਕੁਸੰਗਤ ਮਿਲ ਗਈ। ਹੈ ਤਾਂ ਕੁਸੰਗਤ ਸੀ, ਪਰ ਉਸ ਨੂੰ ਸਤਿਸੰਗ ਸਮਝ ਲਿਆ। ਕਹਿੰਦੇ ਹਨ, ਕੋਈ ਜੱਪ-ਤੱਪ ਦੀ ਲੋੜ ਨਹੀਂ, ਕੋਈ ਬਾਣੀ ਪੜ੍ਹਨ ਦੀ ਲੋੜ ਨਹੀਂ, ਸਿਰਫ਼ ਵਿਚਾਰ ਕਰੋ। ਬਿਨਾਂ ਪ੍ਰੇਰਨਾ ਤੋਂ ਕਿਵੇਂ ਪ੍ਰਮਾਤਮਾ ਦੇ ਵਿਚਾਰ ਪੈਦਾ ਹੋਣਗੇ ? ਇਕ ਨਹੀਂ, ਬਥੇਰੇ ਕਹਿਣ ਲੱਗ ਪਏ।

ਦੁਨੀਆਂ ਵਿਚ ਕੋਈ ਕੰਮ ਇੰਨਾ ਔਖਾ ਨਹੀਂ ਜਿੰਨਾ ਔਖਾ ਹੈ ਨਾਮ ਜੱਪਣਾ। ਬੰਦਾ ਚਾਰ ਘੰਟੇ ਤਾਸ਼ ਖੇਡ ਸਕਦਾ ਹੈ, ਪਰ ਇਕ ਮਿੰਟ ਨਾਮ ਨਹੀਂ ਜੱਪ ਸਕਦਾ। ਬੰਦਾ ਅੱਠ ਘੰਟੇ ਗੱਲਾਂ ਮਾਰ ਸਕਦਾ ਹੈ ਪਰ ਦੋ ਮਿੰਟ ਨਾਮ ਨਹੀਂ ਜੱਪ ਸਕਦਾ। ਤੁਸੀਂ ਕਹੋਗੇ ਵਾਹਿਗੁਰੂ ਵਾਹਿਗੁਰੂ ਕਰਨਾ ਕੋਈ ਔਖੀ ਗੱਲ ਹੈ ? ਦਰਅਸਲ ਇਸ ਤਰ੍ਹਾਂ ਵਾਹਿਗੁਰੂ ਵਾਹਿਗੁਰੂ ਬੱਚੇ ਵੀ ਕਹਿ ਦਿੰਦੇ ਹਨ, ਸਾਰੀ ਦੁਨੀਆਂ ਕਹਿ ਦਿੰਦੀ ਹੈ, ਕੋਈ ਔਖੀ ਗੱਲ ਨਹੀਂ ਹੈ, ਪਰ ਜਿਸ ਢੰਗ ਨਾਲ ਗੁਰਬਾਣੀ ਜੱਪਣ ਲਈ ਕਹਿ ਰਹੀ ਹੈ, ਉਸ ਤਰ੍ਹਾਂ ਵਾਕਿਆ ਹੀ ਔਖਾ ਹੈ। ਜਿਸ ਢੰਗ ਨਾਲ ਮੇਰੇ ਪਾਤਿਸ਼ਾਹ ਕਹਿ ਰਹੇ ਹਨ, ਉਹ ਹੈ -

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥*

*(ਅੰਗ ੮੭੯)*

ਵਾਹਿਗੁਰੂ ਵਾਹਿਗੁਰੂ ਦਾ ਉਚਾਰਨ ਕਰੋ। ਉਸੇ ਵਿਚ ਧਿਆਨ ਜੋੜੋ। ਇਹ ਹੁਣ ਬੜੀ ਔਖੀ ਗੱਲ ਹੈ। ਧੁੰਨ ਇਕ ਪਾਸੇ ਜਾਂਦੀ ਹੈ, ਧਿਆਨ ਇਕ ਪਾਸੇ ਜਾਂਦਾ ਹੈ। ਧੁੰਨ ਦਾ ਮਤਲਬ ਹੈ ਸ਼ਬਦ ਤੇ ਧਿਆਨ ਦਾ ਮਤਲਬ ਹੈ ਸੁਰਤ। ਸ਼ਬਦ ਅਤੇ ਸੁਰਤ ਦਾ ਮਾਰਗ ਹੈ ਗੁਰਮਤਿ। ਸ਼ਬਦ ਨੂੰ ਕਹਿੰਦੇ ਹਨ ਆਵਾਜ਼। ਸੁਰਤ ਨੂੰ ਕਿਸ ਵਿਚ ਜੋੜਨਾ ਹੈ ? ਸ਼ਬਦ ਵਿਚ। ਧੁੰਨ ਅਤੇ ਧਿਆਨ ਨੂੰ ਇਕ ਕਰਨਾ ਹੈ। ਧੁੰਨ ਅਲਾਪਣੀ ਹੈ। ਆਪਣੇ ਅੰਦਰੋਂ ਕੱਢਣੀ ਹੈ। ਵਾਹਿਗੁਰੂ ਵਾਹਿਗੁਰੂ ਦੀ ਧੁੰਨ, ਇਸ ਵਿਚ ਧਿਆਨ ਜੋੜਨਾ ਹੈ, ਇਹ ਇਕ ਮਿੰਟ ਵੀ ਨਹੀਂ ਕਰ ਸਕਦੇ। ਇਕ ਮਿੰਟ ਬਹੁਤ ਜ਼ਿਆਦਾ ਹੈ, ਅੱਧਾ ਮਿੰਟ ਵੀ ਨਹੀਂ ਕਰ ਸਕੋਗੇ। ਅੱਧਾ ਮਿੰਟ ਵੀ ਬਹੁਤ ਜ਼ਿਆਦਾ ਹੈ, ਇਕ ਸੈਕਿੰਡ ਕਰਨਾ ਵੀ ਬੜੀ ਔਖੀ ਗੱਲ

ਹੈ। ਜੇਕਰ ਕੋਈ ਇਕ ਸੈਕਿੰਡ ਵੀ ਸ਼ਬਦ ਅਤੇ ਸੁਰਤ ਨੂੰ ਜੋੜ ਸਕੇ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਣ ਹੈ ਕਿ ਉਸ ਦੇ ਜਨਮਾਂ ਜਨਮਾਂਤਰਾਂ ਦੇ ਦੁੱਖ ਕੱਟੇ ਜਾਂਦੇ ਹਨ।

ਘੰਟਾ ਦੋ ਘੰਟਾ ਅਸੀਂ ਕੀਰਤਨ ਇਸ ਕਰਕੇ ਸੁਣਨਾ ਹੈ, ਨਿਤਨੇਮ ਇਸ ਲਈ ਕਰਨਾ ਹੈ ਕਿ ਸਾਡੀ ਜ਼ਿੰਦਗੀ ਵਿਚ ਉਹ ਇਕ ਛਿਨ ਆਵੇ ਜਿਥੇ ਸ਼ਬਦ ਅਤੇ ਸੁਰਤ ਇਕ ਹੋ ਜਾਣ। ਜਿਥੇ ਧੁੰਨ ਅਤੇ ਧਿਆਨ ਇਕ ਹੋ ਜਾਣ। ਜਿਸ ਦਾ ਧੁੰਨ ਅਤੇ ਧਿਆਨ ਇਕ ਹੋ ਗਿਆ ਹੈ, ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਅਨੁਸਾਰ ਕਰੋੜਾਂ ਵਿਚੋਂ ਇਕ ਅੱਧਾ ਹੀ ਮਿਲੇਗਾ -

*ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥* (ਅੰਗ ੬੮੫)

ਇਸ ਸਮੇਂ ਜ਼ਮੀਨ ਉੱਪਰ ਚਾਰ ਅਰਬ ਦੀ ਆਬਾਦੀ ਹੈ ਤੇ ਜੇ ਕਰੋੜਾਂ ਵਿਚੋਂ ਦੋ ਚਾਰ ਹਨ ਤਾਂ ਤੁਸੀਂ ਖ਼ੁੱਦ ਅੰਦਾਜ਼ਾ ਲਗਾ ਲਉ ਕਿ ਜਿਨ੍ਹਾਂ ਦਾ ਧੁੰਨ ਅਤੇ ਧਿਆਨ ਇਕ ਹੋ ਗਿਆ ਹੈ, ਉਹ ਕਿੰਨੇ ਕੁ ਹੋਣਗੇ ? ਬਹੁਤ ਥੋੜੇ। ਮਨੁੱਖ ਬੇਰੱਸੀ ਨਹੀਂ ਚਾਹੁੰਦਾ। ਜਿਥੇ ਬੇਰੱਸੀ ਦੇਖਦਾ ਹੈ, ਮਨੁੱਖ ਉਥੇ ਬੇਚੈਨ ਹੋ ਜਾਂਦਾ ਹੈ।

ਮਨੁੱਖ ਰੱਸ ਵਿਚ ਬੈਠਾ ਹੋਵੇ ਤਾਂ ਚਿਹਰੇ ਦੀ ਹਾਲਤ ਕੁਝ ਹੋਰ ਹੁੰਦੀ ਹੈ। ਰੱਸ ਅਤੇ ਬੇਰੱਸ ਜ਼ਿੰਦਗੀ ਵਿਚ ਵੀ ਧਿਆਨ ਬਣਿਆ ਰਹਿੰਦਾ ਹੈ। ਰੱਸ ਵਿਚ ਅੱਖਾਂ ਵਿਚ ਕੁਝ ਚਮਕ ਹੈ। ਸਰੀਰ ਉੱਤੇ ਕੁਝ ਤਾਜ਼ਗੀ ਹੈ। ਪ੍ਰਸੰਨਤਾ ਹੈ। ਬੇਰੱਸੀ ਵਿਚ ਮੁਰਝਾਉਣਾ ਹੈ। ਅੱਖਾਂ ਮੁਰਝਾਈਆਂ ਹੋਈਆਂ ਹਨ। ਚਿਹਰਾ ਮੁਰਝਾਇਆ ਹੋਇਆ ਹੈ। ਗੱਲ ਕੀ ਹੈ ? ਕੋਈ ਰੱਸ ਨਹੀਂ ਹੈ। ਰੱਸ ਮਨੁੱਖ ਦੀ ਬੁਨਿਆਦੀ ਮੰਗ ਹੈ। ਰੱਸ ਪ੍ਰਮਾਤਮਾ ਹੈ, ਬੇਰਸੀ ਸੰਸਾਰ ਹੈ। ਰੱਸ ਨਿਰੰਕਾਰ ਹੈ, ਬੇਰੱਸੀ ਸੰਸਾਰ ਹੈ। ਇਕ ਹੁੰਦਾ ਹੈ ਆਤਮਾ ਦਾ ਰੱਸ। ਜੋ ਆਤਮਾ ਦੇ ਤੱਲ ਦਾ ਰੱਸ ਹੈ, ਇਸ ਨੂੰ ਭਗਤੀ ਰੱਸ ਕਹਿੰਦੇ ਹਨ। ਕੁਝ ਰੱਸ ਅਜਿਹੇ ਹਨ ਜਿਹੜੇ ਸਾਡੇ ਆਤਮਾ ਨਾਲ ਸੰਬੰਧ ਰੱਖਦੇ ਹਨ।

ਦਿੱਲੀ ਵਿਚ ਮੈਂ ਦੇਖਿਆ ਹੈ, ਇਕ ਬੜਾ ਧਨਾਢ ਮਨੁੱਖ ਸੀ ਜਿਸ ਦੀ 80 ਸਾਲ ਉਮਰ ਸੀ ਤੇ ਉਸ ਦਾ ਜਨਮ ਦਿਨ ਮਨਾਇਆ ਜਾ ਰਿਹਾ ਸੀ। ਮੈਨੂੰ ਵੀ ਸੱਦਾ ਦਿੱਤਾ ਗਿਆ। ਮੈਂ ਪਹੁੰਚਿਆ। ਸਾਰੇ ਆ ਰਹੇ ਸਨ ਤੇ ਜਨਮ ਦਿਨ ਬਾਰੇ ਮੁਬਾਰਕਾਂ ਦੇ ਰਹੇ ਸਨ। ਲੋਕੀਂ ਫ਼ੁੱਲ ਭੇਟ ਕਰਨ। ਮੈਨੂੰ ਉਸ ਦੇ ਲੜਕਿਆਂ ਨੇ

ਕਿਹਾ, ਗਿਆਨੀ ਜੀ! ਤੁਸੀਂ ਥੋੜ੍ਹਾ ਜਿਹਾ ਇਸ ਬਾਰੇ ਬੋਲੋ। ਮੈਂ ਕਿਹਾ, ਤੂੰ ਮੈਨੂੰ ਨਾ ਹੀ ਬੁਲਾ ਤਾਂ ਚੰਗਾ ਹੈ। ਮੈਂ ਕਿਹਾ, ਗੱਲ ਇਹ ਹੈ ਕਿ ਇਸ ਨੂੰ ਜੰਮਿਆਂ 80 ਸਾਲ ਹੋ ਗਏ ਹਨ। ਹੁਣ ਤਾਂ ਮੌਤ ਯਾਦ ਕਰਨੀ ਚਾਹੀਦੀ ਹੈ ਕਿ ਜਨਮ ਯਾਦ ਕਰਨਾ ਚਾਹੀਦਾ ਹੈ ? ਅਜੇ ਵੀ ਸੁਰਤ ਪਿੱਛੇ ਕਰਦਾ ਹੈ।

ਦਰਅਸਲ ਜਦੋਂ 10 ਬੱਚੇ ਕਿਤੇ ਬੈਠੇ ਹੋਣਗੇ ਤਾਂ ਉਹ ਭਵਿੱਖ ਦੀ ਹੀ ਚਿੰਤਾ ਕਰਨਗੇ। ਕਿਉਂ ? ਅੱਗੇ ਅਜੇ ਬਹੁਤ ਕੁਝ ਹੈ। ਜਵਾਨ ਵੀ ਥੋੜ੍ਹਾ ਬਹੁਤ ਅੱਗੇ ਦੀ ਸੋਚਦਾ ਹੈ। ਬੁੱਢੇ ਕਿਤੇ ਬੈਠੇ ਹੋਣ ਤਾਂ ਉਹ ਅੱਗੇ ਦੀ ਨਹੀਂ ਸੋਚਣਗੇ, ਕਿਉਂਕਿ ਅੱਗੇ ਤਾਂ ਮੌਤ ਹੈ। ਇਕ ਮਾਸੂਮ ਬੱਚਾ ਜਨਮ ਦਿਨ ਮਨਾਵੇ ਤਾਂ ਗੱਲ ਸਮਝ ਵਿਚ ਆਉਂਦੀ ਹੈ। ਕੋਈ 10-20 ਸਾਲ ਦਾ ਜਵਾਨ ਵੀ ਜਨਮ-ਦਿਨ ਮਨਾਵੇ ਤਾਂ ਵੀ ਗੱਲ ਸਮਝ ਵਿਚ ਆਉਂਦੀ ਹੈ, ਪਰ ਇਕ 80 ਸਾਲ ਦਾ ਬੁੱਢਾ ਵੀ ਜਨਮ ਦਿਨ ਮਨਾਵੇ ਤਾਂ ਇਹ ਗੱਲ ਸਪੱਸ਼ਟ ਹੈ ਕਿ ਇਹ ਕਾਮਨਾਵਾਂ ਵਿਚ ਫੱਸਿਆ ਹੋਇਆ ਹੈ। ਇਸ ਨੂੰ ਅਜੇ ਵੀ ਜਨਮ ਚੇਤੇ ਹੈ, ਮੌਤ ਨਹੀਂ ਚੇਤੇ।

ਗੁਰੂ ਨਾਨਕ ਦੇਵ ਜੀ ਦਾ ਫ਼ੈਸਲਾ ਹੈ ਕਿ ਹੇ ਜੀਵ! ਤੂੰ ਸਾਡੇ ਕੋਲ ਤਾਂ ਆ, ਮੌਤ ਨੂੰ ਪਹਿਲਾਂ ਚੇਤੇ ਕਰ। ਜਿਸ ਦਿਨ ਮਨੁੱਖ ਨੂੰ ਆਪਣਾ ਅੰਤ ਦਿੱਸ ਪੈਂਦਾ ਹੈ, ਉਸੇ ਦਿਨ ਬੇਅੰਤ ਦਿੱਸ ਪੈਂਦਾ ਹੈ। ਅਜਿਹੇ ਮਨੁੱਖਾਂ ਦਾ ਜਨਮ ਤਾਂ ਚਿੱਕੜ ਵਿਚ ਹੋਇਆ ਤੇ ਮੌਤ ਵੀ ਚਿੱਕੜ ਵਿਚ ਹੀ ਹੋਣੀ ਹੈ। ਸਾਰਿਆਂ ਦਾ ਮੂਲ ਕੇਂਦਰ ਵਾਸ਼ਨਾ ਨਾਲ ਹੈ।

# ਸਾਧਨਾ, ਸਿਮਰਨ ਤੇ ਸਮਾਧੀ

ਗੋਇੰਦਵਾਲ ਸਾਹਿਬ ਜੀ ਦੇ ਦਰਸ਼ਨ ਕਰਕੇ ਮੈਂ ਨਿਕਲਿਆ ਤਾਂ ਮੇਰੇ ਮੂੰਹ ਵਿਚ ਭੱਟਾਂ ਦੀ ਇਹ ਪੰਗਤੀ ਸੀ -

***ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ ॥***

*(ਅੰਗ ੧੪੦੦)*

ਇਹ ਤਾਂ ਗੋਬਿੰਦ ਦੀ ਪੁਰੀ ਦੀ ਤਰ੍ਹਾਂ ਹੈ। ਮੈਨੂੰ ਨਹੀਂ ਪਤਾ ਸੀ ਕਿ ਇਹ ਬੰਦਾ ਵਿਚਾਰਕ ਹੈ, ਤਾਰਕਿਕ ਹੈ ਜਿਹੜਾ ਮੇਰੇ ਕੋਲੋਂ ਇਹ ਪੰਗਤੀ ਸੁਣ ਰਿਹਾ ਸੀ। ਕਹਿੰਦਾ ਹੈ, ਤੁਸੀਂ ਵੀ ਇਸ ਚੱਕਰ ਵਿਚ ਪੈ ਗਏ ? ਇਹ ਤਾਂ ਭੱਟ ਸਨ, ਕਵੀ ਸਨ, ਇਹਨਾਂ ਨੇ ਤਾਂ ਕਹਿਣਾ ਹੀ ਕਹਿਣਾ ਸੀ। ਬਸ, ਵਿਚਾਰ ਹੀ ਵਿਚਾਰ ਚਾਹੀਦੇ ਸਨ। ਇਹ ਬਾਕੀ ਸਭ ਨਿਕੰਮੇ ਚਤਰ ਸਨ। ਉਹ ਸਾਰਿਆਂ ਨੂੰ ਇਥੇ ਲੈ ਕੇ ਆਏ ਸਨ। ਕਈ ਵਾਰ ਸਤਿਸੰਗ ਦੇ ਨਾਮ ਉੱਤੇ ਹੁੰਦੀ ਹੈ ਕੁਸੰਗਤ। ਇਸ ਤਰ੍ਹਾਂ ਦੀ ਜਦੋਂ ਕੁਸੰਗਤ ਕਿਸੇ ਨੂੰ ਮਿਲ ਜਾਏ, ਅਜਿਹੇ ਮਨੁੱਖ ਨੂੰ ਜਿਹੜਾ ਖ਼ੁੱਦ ਤਾਰਕਿਕ ਹੋਵੇ, ਜਿਹੜਾ ਦਿਮਾਗ਼ ਦੀ ਪ੍ਰਧਾਨਿਤਾ ਮੰਨਦਾ ਹੋਵੇ, ਜਦੋਂ ਕਿ ਦਿਮਾਗ਼ ਅਤੇ ਬੁੱਧੀ ਦਾ ਇੰਨਾ ਹੀ ਕੰਮ ਹੈ ਦਰਵਾਜ਼ੇ ਤੱਕ ਪਹੁੰਚਾਉਣਾ, ਉਹ ਘਰ ਤੱਕ ਨਹੀਂ ਪਹੁੰਚਾ ਸਕਦੇ। 'ਸ਼ਰ੍ਹਾ ਕੀ ਅਕਲ ਸੇ ਗੁਜ਼ਰੇ ਕਬ ਪਹੁੰਚੇ।' ਅਕਲ ਇਹ ਆਖ਼ਰੀ ਬਾਰਡਰ ਹੈ। ਲੰਘ ਗਏ ਪਰਿਵਾਰ ਦੇ ਝੰਮੇਲਿਆਂ ਤੋਂ, ਲੰਘ ਗਏ ਸੰਸਾਰ ਦੀਆਂ ਔਕੜਾਂ ਤੋਂ, ਲੰਘ ਗਏ ਇੱਜ਼ਤ ਬੇਇੱਜ਼ਤੀ ਤੋਂ, ਅਖ਼ੀਰ ਵਿਚ ਹੁਣ ਆਪਣੇ ਵਿਚਾਰਾਂ ਤੋਂ ਲੰਘੀਏ, ਆਪਣੀ ਸਮਝ ਤੋਂ ਲੰਘੀਏ। ਆਪਣੀ ਸਮਝ ਪ੍ਰਮਾਤਮਾ ਤੱਕ ਨਹੀਂ ਪਹੁੰਚਾਏਗੀ। ਆਪਣੀ ਸਮਝ ਹੁਣ ਆਖ਼ਰੀ ਸਰਹੱਦ ਹੈ, ਇਸ ਨੂੰ ਵੀ ਟੱਪ ਜਾਉ। ਠੀਕ ਹੈ, ਤੂੰ ਪਰਿਵਾਰ ਦੇ ਝਮੇਲਿਆਂ ਤੋਂ ਟੱਪ ਗਿਆ ਹੈਂ, ਉਸ ਦੇ ਵਿਚ ਹੁਣ ਨਹੀਂ ਪੈਂਦਾ। ਹੁਣ ਕੁਝ ਪਰਿਵਾਰਕ ਗੱਲਾਂ ਤੇਰੇ ਪਾਠ ਪੂਜਾ ਵਿਚ ਫ਼ਰਕ ਨਹੀਂ ਪਾਉਂਦੀਆਂ। ਹੁਣ ਪਰਿਵਾਰਕ ਔਕੜਾਂ ਤੇਰੇ ਅੰਮ੍ਰਿਤ

ਵੇਲੇ ਉੱਠਣ ਵਿਚ ਕੋਈ ਔਕੜਾਂ ਨਹੀਂ ਪਾਉਂਦੀਆਂ। ਹੁਣ ਸੰਸਾਰ ਦੇ ਝਮੇਲੇ ਤੇਰੇ ਜੱਪ ਤੱਪ ਵਿਚ ਫ਼ਰਕ ਨਹੀਂ ਪਾਉਂਦੇ। ਇਹਨਾਂ ਤੋਂ ਤਾਂ ਤੂੰ ਲੰਘ ਆਇਆ ਹੈਂ, ਹੁਣ ਆਪਣੀ ਅਕਲ ਤੋਂ ਵੀ ਲੰਘ। 'ਸੁਧ ਮੇਂ ਨਾ ਸੁਧ ਰਹੀ ਮਤ ਮੇਂ ਨਾ ਮਤ।' ਕਹਿੰਦੇ ਹਨ ਸ਼ਾਇਦ ਸੰਸਾਰ, ਪਰਿਵਾਰ, ਸਾਰੀ ਵਿਵਸਥਾ ਨਾਲ ਵੀ ਮਨੁੱਖ ਨੂੰ ਇੰਨਾ ਮੋਹ ਨਾ ਹੋਵੇ ਜਿੰਨਾ ਆਪਣੀ ਸੋਚਣੀ ਨਾਲ ਹੁੰਦਾ ਹੈ। ਆਪਣੀ ਸੋਚਣੀ ਨਾਲ ਮੋਹ ਹੈ ਤਾਂ ਫਿਰ ਆਪਣੀ ਸੋਚਣੀ 'ਤੇ ਹੀ ਮਾਣ ਹੈ। ਫਿਰ ਇਹ ਗੁਰੂ ਦੇ ਸਾਹਮਣੇ ਵੀ ਕਹਿ ਸਕਦਾ ਹੈ ਕਿ ਮੈਂ ਸਹੀ ਹਾਂ। ਬਸ, ਮਨੁੱਖ ਇਥੇ ਹੀ ਰੁੱਕ ਗਿਆ। ਗੁਰੂ ਦੇ ਸਾਹਮਣੇ ਤਾਂ ਕਹਿਣਾ ਹੁੰਦਾ ਹੈ ਕਿ ਹੇ ਗੁਰੂ! ਅਜੇ ਤੱਕ ਜੇ ਅਧਿਆਤਮਕ ਰੱਸ ਮੈਨੂੰ ਨਹੀਂ ਪ੍ਰਾਪਤ ਹੋਇਆ ਤਾਂ ਮੈਂ ਗ਼ਲਤ ਹਾਂ। ਮੇਰੀ ਸੋਚਣੀ ਗ਼ਲਤ ਹੈ। ਮੈਂ ਠੀਕ ਨਹੀਂ ਹਾਂ।

26 ਸਾਲ ਦੀ ਲੰਮੀ ਚੌੜੀ ਤਪੱਸਿਆ ਤੋਂ ਬਾਅਦ ਵੀ ਬਾਬਾ ਫ਼ਰੀਦ ਜੀ ਕਹਿੰਦੇ ਹਨ -

*ਮੁਝੁ ਅਵਗਨ ਸਹ ਨਾਹੀ ਦੋਸੁ ॥* *(ਅੰਗ ੭੯੪)*

ਹੇ ਖ਼ੁਦਾ! ਤੇਰਾ ਮਿਲਣਾ ਨਹੀਂ ਹੋਇਆ ਤਾਂ ਇਸ ਦਾ ਮਤਲਬ ਮੈਂ ਹੀ ਗ਼ਲਤ ਹਾਂ, ਤੂੰ ਠੀਕ ਹੈਂ। ਆਪਣੀ ਅਕਲ 'ਤੇ ਹੀ ਰੁੱਕ ਗਏ। ਕਈ ਸੰਘਰਸ਼-ਸ਼ੀਲ ਮਨੁੱਖ ਹੁੰਦੇ ਹਨ ਜੋ ਬੜੇ ਤਕੜੇ ਹੁੰਦੇ ਹਨ, ਸਮਾਜ ਦੀਆਂ ਔਕੜਾਂ ਉਹਨਾਂ ਨੂੰ ਨਹੀਂ ਰੋਕਦੀਆਂ। ਕਈ ਮਜ਼ਬੂਤ ਹਿਰਦੇ ਵਾਲੇ ਹੁੰਦੇ ਹਨ, ਪਰਿਵਾਰਕ ਔਕੜਾਂ ਉਹਨਾਂ ਨੂੰ ਨਹੀਂ ਰੋਕਦੀਆਂ। ਹੁਣ ਆਪਣੀ ਸੋਚਣੀ ਦੇ ਸਾਹਮਣੇ ਤਾਂ ਹਰ ਬੰਦਾ ਕਮਜ਼ੋਰ ਹੈ। ਕਹਿੰਦਾ ਹੈ ਕਿ ਮੈਂ ਠੀਕ ਹਾਂ। ਜੇ ਤੂੰ ਠੀਕ ਹੈਂ ਤਾਂ ਫਿਰ ਤੈਨੂੰ ਆਤਮਕ ਰੱਸ ਕਿਉਂ ਨਹੀਂ ਆਇਆ ? ਜੇਕਰ ਤੂੰ ਠੀਕ ਹੈਂ ਤਾਂ ਫਿਰ ਆਨੰਦ ਕਿਉਂ ਨਹੀਂ ਹੈ ? ਤੂੰ ਠੀਕ ਹੈਂ ਤਾਂ ਪਰਮ ਪ੍ਰਕਾਸ਼ ਕਿਉਂ ਨਹੀਂ ਹੈ ? ਤੂੰ ਠੀਕ ਹੈਂ ਤਾਂ ਸਮਾਧੀ ਕਿਉਂ ਨਹੀਂ ? ਤੂੰ ਠੀਕ ਹੈਂ ਤਾਂ ਤੇਰਾ ਹਿਰਦਾ ਸ਼ੁੱਧ ਕਿਉਂ ਨਹੀਂ ਹੈ ? ਤੂੰ ਠੀਕ ਹੈਂ ਤਾਂ ਦੈਵੀ ਗੁਣਾਂ ਦੀ ਦਾਤ ਤੇਰੇ ਪਾਸ ਕਿਉਂ ਨਹੀਂ ਹੈ ? ਇਸ ਲਈ ਤੂੰ ਗ਼ਲਤ ਹੈਂ।

ਸਮਾਜ ਨੂੰ ਗਲ਼ਤ ਕਹਿ ਦੇਣਾ, ਪਰਿਵਾਰ ਨੂੰ ਗ਼ਲਤ ਕਹਿ ਦੇਣਾ, ਸਾਰੀ ਦੁਨੀਆਂ ਕਹਿ ਰਹੀ ਹੈ। ਆਪਣੇ ਆਪ ਨੂੰ ਗ਼ਲਤ ਕਹਿ ਦੇਣਾ, ਕਦੀ ਕਦਾਈਂ ਕੋਈ ਆਤਮ ਦਰਸ਼ੀ ਭਗਤ ਹੀ ਕਹਿੰਦਾ ਹੈ। ਭਾਈ ਗੁਰਦਾਸ ਜੀ ਕਹਿੰਦੇ

ਹਨ -

*ਰੂਪ-ਹੀਨ, ਕੁਲ-ਹੀਨ, ਗੁਨ-ਹੀਨ, ਗਿਆਨ-ਹੀਨ,*
*ਸੋਭਾ-ਹੀਨ, ਭਾਗ-ਹੀਨ, ਤਪ-ਹੀਨ ਬਾਵਰੀ ॥*

ਕਿਸੇ ਗੁਰਦੁਆਰੇ ਵਿਚ ਮੈਂ ਸੁਣਾ ਰਿਹਾ ਸੀ। ਦੋ ਬ੍ਰਾਹਮਣ ਮੈਨੂੰ ਰੋਂਦੇ ਹੋਏ ਮਿਲੇ। ਕਹਿੰਦੇ ਹਨ, ਇਹ ਕਿਸ ਦਾ ਪਦਾ ਹੈ ? ਇਹ ਗੁਰਦਾਸ ਜੀ ਕੌਣ ਹਨ ? ਮੈਂ ਕਿਹਾ, ਗੁਰੂ ਘਰ ਦੇ ਵੇਦ-ਵਿਆਸ ਹਨ। ਕਹਿੰਦੇ ਹਨ, ਵੇਦ-ਵਿਆਸ ਹਨ, ਪਰ ਕਹਿੰਦੇ ਕੀ ਪਏ ਹਨ ਆਪਣੇ ਆਪ ਨੂੰ ? ਮੈਂ ਕਿਹਾ, ਕੀ ਠੀਕ ਨਹੀਂ ਕਹਿ ਰਹੇ ? ਕਹਿਣ ਲੱਗੇ, ਇੰਨਾ ਠੀਕ ਕਹਿ ਰਹੇ ਹਨ ਕਿ ਸਾਨੂੰ ਆਪਣੀਆਂ ਗ਼ਲਤੀਆਂ ਦਿਖਾਈ ਦਿੱਤੀਆਂ ਹਨ। ਹੇ ਪ੍ਰਭੂ! ਇਸ ਤਰ੍ਹਾਂ ਦਾ ਸੁਹੱਪਣ ਤਾਂ ਮੇਰੇ ਕੋਲ ਨਹੀਂ ਹੈ, ਕਿਸੇ ਰੂਪ ਨੂੰ ਅੱਗੇ ਕਰਕੇ ਮੈਂ ਤੈਨੂੰ ਰੀਝਾਵਾਂ। ਮੇਰੀ ਜਾਤ ਵੀ ਉੱਚੀ ਨਹੀਂ ਹੈ। ਇਕ ਵੀ ਗੁਣ ਨਹੀਂ ਹੈ। ਗਿਆਨ ਤੋਂ ਵੀ ਹੀਣਾ ਹਾਂ। ਇਹ ਕਿਤੇ ਅਤਕਥਨੀ ਨਾ ਸਮਝ ਲੈਣਾ। ਹਰ ਉਹ ਅਭਿਆਸੀ, ਹਰ ਉਹ ਤਪੀਸ਼ਵਰ ਮਹਿਸੂਸ ਕਰਦਾ ਹੈ ਕਿ ਜੇ ਅੱਜ ਤੱਕ ਰੱਸ ਨਹੀਂ ਬਣਿਆ ਤਾਂ ਮੈਂ ਹੀ ਗ਼ਲਤ ਹਾਂ।

ਬ੍ਰਹਮ-ਗਿਆਨੀਆਂ ਵਿਚ ਇਹ ਖ਼ੂਬੀ ਹੁੰਦੀ ਹੈ ਕਿ ਉਹ ਆਪਣੇ ਆਪ ਨੂੰ ਅੱਗੇ ਕਰ ਲੈਂਦੇ ਹਨ। ਹੇ ਗੁਰੂ! ਮੇਰੇ ਅਜਿਹੇ ਕੋਈ ਭਾਗ ਵੀ ਨਹੀਂ। ਮੈਂ ਭਾਗਾਂ ਤੋਂ ਵੀ ਹੀਣਾ ਹਾਂ। ਦੂਸਰੀ ਪੰਗਤੀ-

*ਦ੍ਰਿਸਟਿ ਦਰਸ-ਹੀਨ, ਸਬਦ-ਸੁਰਤਿ-ਹੀਨ,*
*ਬੁਧਿ-ਬਲ-ਹੀਨ, ਸੂਧੇ ਹਸਤ ਨ ਪਾਵ ਰੀ ॥*

ਤੈਨੂੰ ਦੇਖ ਸਕਾਂ, ਅੱਖਾਂ ਵੀ ਕੋਈ ਨਹੀਂ। ਤੈਨੂੰ ਸੁਣ ਸਕਾਂ, ਮੇਰੇ ਕੋਲ ਕੰਨ ਵੀ ਕੋਈ ਨਹੀਂ। ਮੈਂ ਆਪਣੇ ਬੋਲ ਤੇਰੇ ਕੰਨਾਂ ਤੱਕ ਪਹੁੰਚਾ ਸਕਾਂ, ਮੇਰੇ ਕੋਲ ਜ਼ਬਾਨ ਵੀ ਕੋਈ ਨਹੀਂ। ਹੱਥ ਵੀ ਕੋਈ ਨਹੀਂ, ਪੈਰ ਵੀ ਕੋਈ ਨਹੀਂ। ਮੈਂ ਟੁੰਡਾ ਵੀ ਹਾਂ, ਲੰਗੜਾ ਵੀ ਹਾਂ। ਮੈਂ ਚੱਲ ਸਕਾਂ, ਮੇਰੇ ਪੈਰ ਵੀ ਨਹੀਂ ਹਨ। ਕੋਈ ਸੇਵਾ ਕਰ ਸਕਾਂ, ਮੇਰੇ ਹੱਥ ਵੀ ਕੋਈ ਨਹੀਂ। ਮੈਂ ਕੁਝ ਬੋਲ ਸਕਾਂ, ਮੇਰੇ ਕੋਲ ਜ਼ਬਾਨ ਵੀ ਨਹੀਂ। ਕੁਝ ਸਮਝ ਸਕਾਂ ਅਸਲੀਅਤ ਨੂੰ, ਮੇਰੇ ਕੋਲ ਬੁੱਧ-ਬਲ ਵੀ ਨਹੀਂ।

*ਪ੍ਰੀਤਿ-ਹੀਨ, ਰੀਤਿ-ਹੀਨ, ਭਾਇ ਭੈ ਪ੍ਰਤੀਤ-ਹੀਨ,*
*ਚਿਤ-ਹੀਨ, ਬਿਤ-ਹੀਨ ਸਹਜ ਸੁਭਾਵ ਰੀ ॥*

ਮਰਯਾਦਾ ਵੀ ਕੋਈ ਨਹੀਂ, ਰੀਤ ਵੀ ਕੋਈ ਨਹੀਂ, ਜੀਉਣ ਦਾ ਢੰਗ ਵੀ ਕੋਈ ਨਹੀਂ। ਭਾਵਨਾ ਵੀ ਕੋਈ ਨਹੀਂ। ਚਿੱਤ ਚੇਤੇ ਕਰ ਸਕੇ, ਇਸ ਤਰ੍ਹਾਂ ਦੀ ਯਾਦ-ਸ਼ਕਤੀ ਵੀ ਕੋਈ ਨਹੀਂ। ਕਮਾਲ ਦੀ ਗੱਲ ਹੈ ਕਿ ਜੋ ਮਹਾਨ ਗਿਆਨੀ ਹੈ, ਉਹ ਕਹਿੰਦਾ ਹੈ, ਮੇਰੇ ਕੋਲ ਕੋਈ ਗਿਆਨ ਨਹੀਂ। ਜੋ ਗੁਣਾਂ ਦਾ ਸਾਗਰ ਹੈ, ਉਹ ਕਹਿੰਦਾ ਹੈ, ਮੇਰੇ ਕੋਲ ਕੋਈ ਗੁਣ ਨਹੀਂ। ਅਜਿਹਾ ਨਹੀਂ, ਪਰਿਵਾਰਕ ਔਕੜਾਂ ਸੰਸਾਰਕ ਔਕੜਾਂ ਤੋਂ ਲੰਘ ਕੇ ਜੋ ਵੀ ਆਇਆ, ਜੱਪ ਤੱਪ ਕਰਕੇ ਹੀ ਆਇਆ ਹੈ। ਉਸ ਕੋਲ ਬਹੁਤ ਕੁਝ ਹੈ, ਪਰ ਰੱਸ ਨਹੀਂ ਹੈ। ਰੱਸ ਨਾ ਹੋਣ ਕਰਕੇ ਉਸ ਨੂੰ ਸਾਰੇ ਗੁਣ ਔਗੁਣ ਦਿਖਾਈ ਦਿੰਦੇ ਹਨ।

***ਅੰਗ ਅੰਗ ਹੀਨ, ਦੀਨਾ-ਧੀਨ, ਪਰਾਚੀਨ ਲਗਿ,***
***ਚਰਨ ਸਰਨਿ ਕੈਸੇ ਪ੍ਰਾਪਤਿ ਹੁਇ ਰਾਵਰੀ ॥੨੨੦॥***

*(ਕਬਿੱਤ ਸਵੱਯੇ, ਭਾਈ ਗੁਰਦਾਸ)*

ਹੇ ਪ੍ਰਭੂ! ਤੇਰੀ ਚਰਨ ਸ਼ਰਨ ਕਿਸ ਤਰ੍ਹਾਂ ਪ੍ਰਾਪਤ ਹੋਵੇ ? ਸਾਰੇ ਅੰਗ ਤਾਂ ਮੇਰੇ ਭੰਗ ਹਨ। ਕਹਿੰਦੇ ਹਨ, ਰਜਨੀ ਲਿਆਈ ਸੀ ਪਿੰਗਲੇ ਨੂੰ, ਪਰ ਹੱਥ ਤਾਂ ਉਸ ਦੇ ਹੈ ਸਨ, ਅੱਖਾਂ ਤਾਂ ਹੈ ਸਨ, ਕੰਨ ਤਾਂ ਹੈ ਸਨ। ਜ਼ਬਾਨ ਨਾਲ ਬੋਲ ਤਾਂ ਸਕਦੀ ਸੀ। ਹੇ ਪ੍ਰਭੂ! ਮੇਰੇ ਤਾਂ ਸਾਰੇ ਹੀ ਅੰਗ ਭੰਗ ਹਨ। ਇਹ ਅਵਸਥਾ ਕਿਸ ਦੀ ਬਣਦੀ ਹੈ ? ਜੋ ਦੇਖਦਾ ਹੈ ਆਖ਼ਰੀ ਹੱਦ ਅਕਲ ਦੀ, ਉਹ ਕਹਿੰਦਾ ਹੈ, ਹੇ ਸਮਝ, ਹੇ ਅਕਲ! ਤੂੰ ਸਮਾਜ ਦੀਆਂ ਔਕੜਾਂ ਤੋਂ ਤਾਂ ਮੈਨੂੰ ਬਚਾਇਆ, ਤੂੰ ਆਰਥਿਕ ਔਕੜਾਂ ਦੇ ਹੁੰਦਿਆਂ ਤਾਂ ਮੈਨੂੰ ਡਿੱਗਣ ਨਹੀਂ ਦਿੱਤਾ, ਤੂੰ ਸੰਸਾਰ ਦੇ ਝੰਮੇਲਿਆਂ ਤੋਂ ਤਾਂ ਮੈਨੂੰ ਬਚਾਇਆ, ਪਰ ਰੱਬੀ ਰੱਸ ਤਾਂ ਕੋਈ ਨਹੀਂ ਮਿਲਿਆ। ਸਮਾਧੀ ਤਾਂ ਕੋਈ ਨਹੀਂ ਮਿਲੀ। ਉਹ ਪਰਮ-ਪ੍ਰਕਾਸ਼ ਤਾਂ ਕੋਈ ਨਹੀਂ ਹੋਇਆ।

ਦੁਨੀਆਂ ਦੇ ਅਵਤਾਰੀ ਪੁਰਸ਼ ਕਹਿੰਦੇ ਹਨ ਕਿ ਜਿਸ ਅਕਲ ਨੂੰ ਨਾਲ ਲੈ ਕੇ ਤੂੰ ਇਥੇ ਤੱਕ ਪਹੁੰਚਿਆ ਹੈਂ, ਜੇਕਰ ਸਾਰਿਆਂ ਨੂੰ ਛੱਡ ਕੇ ਆਇਆ ਹੈਂ ਤਾਂ ਇਸ ਅਕਲ ਨੂੰ ਵੀ ਛੱਡ। ਇਸ ਨੂੰ ਇਕ ਮਹਾਨ ਆਲਮ, ਇਕ ਮਹਾਨ ਸ਼ਾਇਰ ਇਕਬਾਲ ਕਹਿੰਦਾ ਹੈ - *'ਤੇਰੇ ਸੀਨੇ ਮੇਂ ਦਮ ਹੈ ਦਿਲ ਨਹੀਂ ਹੈ।'* ਅਕਲ ਦਾ ਦੱਮ ਤਾਂ ਤੇਰੇ ਕੋਲ ਹੈ, ਪਰ ਜਜ਼ਬੇ ਕੋਈ ਨਹੀਂ, ਭਾਵਨਾ ਕੋਈ ਨਹੀਂ।

*ਤੇਰਾ ਦਮ ਗਰਮੀ-ਏ-ਮਹਿਫ਼ਿਲ ਮੇਂ ਨਹੀ ਹੈ।*
*ਗੁਜ਼ਰ ਜਾ ਅਕਲ ਸੇ ਆਗੇ*

*ਕਿ ਯੇ ਨੂਰ ਚਿਰਾਗ਼ੇ-ਰਾਹ ਹੈ, ਮੰਜ਼ਿਲ ਨਹੀਂ ਹੈ।* (ਬਾਲਿ-ਜ਼ਿਬਰੀਲ)

ਇਹ ਤਾਂ ਰਸਤੇ ਦਾ ਇਕ ਦੀਵਾ ਸੀ ਤੇ ਤੂੰ ਦੀਵੇ ਦੀ ਪ੍ਰਕਰਮਾ ਕਰਨ ਲੱਗ ਪਿਆ ਹੈਂ। ਬਹੁਤਾ ਤਾਰਕਿਕ ਮਨੁੱਖ ਆਪਣੇ ਤਰਕ ਤੋਂ ਅੱਗੇ ਨਹੀਂ ਜਾਂਦਾ। ਬਹੁਤਾ ਸਮਝਦਾਰ ਮਨੁੱਖ ਆਪਣੀ ਸਮਝ ਤੋਂ ਅੱਗੇ ਨਹੀਂ ਜਾਂਦਾ। ਹੁਣ ਕੌਣ ਦੱਸੇ ਕਿ ਤੇਰੀ ਸਮਝ ਤੈਨੂੰ ਪ੍ਰਮਾਤਮਾ ਨਾਲ ਨਹੀਂ ਜੋੜ ਸਕਦੀ। ਫਿਰ ਕੀ ਕਰੇ ? ਹੁਣ ਤੂੰ ਗੁਰੂ ਦੀ ਸਮਝ ਲੈ ਅਤੇ ਆਪਣੀ ਸਮਝ ਨੂੰ ਪਰੇ ਸੁੱਟ। ਕਬੀਰ ਕਹਿੰਦੇ ਹਨ ਕਿ ਤੂਫਾਨਾਂ ਤੋਂ ਤਾਂ ਕੁਝ ਅੰਬੀਆਂ ਬੱਚ ਗਈਆਂ, ਗੜ੍ਹਿਆਂ ਤੋਂ ਵੀ ਬੱਚ ਗਈਆਂ, ਬਾਰਿਸ਼ ਤੋਂ ਵੀ ਬੱਚ ਗਈਆਂ, ਪਰ ਕੁਸੰਗਤ ਤੋਂ ਨਹੀਂ ਬਚੀਆਂ। ਤੋਤਿਆਂ ਨੇ ਟੁੱਕ ਦਿੱਤਾ, ਕਬੂਤਰਾਂ ਨੇ ਟੁੱਕ ਦਿੱਤਾ। ਇਹ ਟੁੱਕੇ ਹੋਏ ਅੰਬ ਲੱਗੇ ਤਾਂ ਦਰੱਖ਼ਤ ਦੇ ਨਾਲ ਹੀ ਹਨ ਪਰ ਚੰਗੇ ਨਹੀਂ ਲੱਗਦੇ। ਰੱਸ ਨਾਲ ਭਰਨ ਲੱਗੇ ਸਨ, ਤੂਫ਼ਾਨਾਂ ਤੋਂ ਤਾਂ ਬੱਚ ਗਏ, ਪਰ ਗਾਲੜਾਂ ਤੋਂ ਨਹੀਂ ਬਚੇ, ਕਾਂਵਾਂ ਤੋਂ ਨਹੀਂ ਬਚੇ।

***ਕਬੀਰ ਫਲ ਲਾਗੇ ਫਲਨਿ*** (ਅੰਗ ੧੩੭੧)

ਭਾਵੇਂ ਰੱਸ ਤਾਂ ਆ ਗਿਆ, ਪਰ ਟੁੱਕਿਆ ਹੋਇਆ ਹੈ। ਬਜ਼ਾਰ ਵਿਚ ਇਸ ਦੀ ਕੀਮਤ ਨਹੀਂ ਹੈ।

***ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥***
***ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥*** (ਅੰਗ ੧੩੭੧)

ਮਾਲਕ ਦੀ ਝੋਲੀ ਵਿਚ ਇਹ ਅੰਬ ਤਾਂ ਹੀ ਪਏਗਾ ਜੇ ਕਿਤੇ ਕਾਵਾਂ ਤੋਂ ਵੀ ਬੱਚ ਜਾਂਦਾ, ਗਾਲੜਾਂ ਤੋਂ ਵੀ ਬੱਚ ਜਾਂਦਾ। ਟੁੱਕੇ ਹੋਏ ਮਾਲਕ ਝੋਲੀ ਵਿਚ ਨਹੀਂ ਪਾਉਂਦਾ। ਕਬੀਰ ਜੀ ਅਜਿਹਾ ਕਹਿੰਦੇ ਹਨ ਕਿ ਤੈਨੂੰ ਜਿਸ ਤਰ੍ਹਾਂ ਸੰਸਾਰ ਵਿਚ ਭੇਜਿਆ ਸੀ, ਉਸੇ ਤਰ੍ਹਾਂ ਵਾਪਿਸ ਆ।

ਗੁਰੂ ਅਰਜਨ ਦੇਵ ਜੀ ਮਹਾਰਾਜ ਪ੍ਰਭੂ ਸਿਮਰਨ ਦੀ ਗੱਲ ਕਰ ਰਹੇ ਹਨ। ਉਸ ਦੇ ਸਾਰੇ ਸਾਧਨ ਹਨ ਕਥਾ, ਕੀਰਤਨ, ਸੇਵਾ। ਸਿਮਰਨ ਫਲ ਹੈ। ਤੁਸੀਂ ਕਹੋਗੇ, ਕੀ ਸਿਮਰਨ ਫਲ ਹੈ ? ਹਾਂ, ਉਸ ਨੇ ਜੋੜ ਦੇਣਾ ਹੈ। ਚੇਤੇ ਵਿਚ ਆ ਗਿਆ ਤਾਂ ਮਹਾਂ ਆਨੰਦ ਬਣ ਗਿਆ।

***ਤੂ ਚਿਤਿ ਆਵਹਿ ਤੇਰੀ ਮਇਆ ॥*** (ਅੰਗ ੩੮੯)

ਪ੍ਰਭੂ! ਇਹ ਤਾਂ ਤੇਰੀ ਬਖ਼ਸ਼ਿਸ਼ ਹੈ, ਜੇ ਤੂੰ ਚੇਤੇ ਆਵੇਂ। ਤੇਰੀ ਯਾਦ ਹੀ ਤਾਂ ਪ੍ਰਾਪਤੀ ਹੈ। ਇਸ ਨੂੰ ਮੈਂ ਇੰਝ ਬਿਆਨ ਕਰਦਾ ਹੁੰਦਾ ਹਾਂ। ਸੰਬੰਧ ਸਾਰੇ ਯਾਦਾਂ ਦੇ ਹਨ। ਕੋਈ ਭੈਣ ਭਰਾ ਦੇ ਸੰਬੰਧ ਨਹੀਂ ਹੁੰਦੇ। ਜੋ ਯਾਦ ਆਉਂਦਾ ਹੈ, ਉਹ ਸਨਬੰਧੀ ਹੈ, ਜਿਹੜਾ ਬਿਲਕੁਲ ਭੁੱਲ ਗਿਆ, ਉਹ ਕਾਹਦਾ ਸਨਬੰਧੀ ਹੈ। ਸੰਬੰਧ ਸਾਰੇ ਯਾਦਾਂ ਦੇ ਹੁੰਦੇ ਹਨ। ਠੀਕ ਹੈ ਕਿ ਦਾਨੀ ਹੋਵੇਂਗਾ, ਗਿਆਨੀ ਹੋਵੇਂਗਾ, ਰੋਜ਼ ਦਾ ਸਤਿਸੰਗੀ ਹੋਵੇਂਗਾ, ਸੇਵਾ ਕਰਦਾ ਹੋਵੇਂਗਾ, ਪਰ ਇਹ ਨਹੀਂ ਮੰਨਦੇ ਕਿ ਤੂੰ ਸਿਮਰਨ ਕਰਦਾ ਹੋਵੇਂਗਾ। ਸਿਮਰਨ ਤਾਂ ਫਲ ਹੈ। ਸਭ ਕੁਝ ਇਸ ਕਰਕੇ ਕਰਨਾ ਹੈ ਕਿ ਹਿਰਦਾ ਸਿਮਰਨ ਤੱਕ ਪਹੁੰਚ ਜਾਵੇ। ਜਦੋਂ ਯਾਦ ਕਰਦਾ ਹੈ -

*ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥*

*(ਅੰਗ ੭੪੯)*

ਉਸ ਦੀ ਯਾਦ ਮਹਾਂ ਆਨੰਦ ਹੈ। ਉਸ ਨੂੰ ਭੁੱਲ ਜਾਣ ਨਾਲ ਜੀਵ ਮਰ ਜਾਂਦਾ ਹੈ। ਕੀ ਮਨੁੱਖ ਦੇ ਗੁਣ ਮਰ ਜਾਂਦੇ ਹਨ ? ਮਨੁੱਖ ਦੀਆਂ ਖ਼ੁਸ਼ੀਆਂ ਮਰ ਜਾਂਦੀਆਂ ਹਨ ? ਮਨੁੱਖ ਦਾ ਖੇੜਾ ਮਰ ਜਾਂਦਾ ਹੈ ? ਇਸ ਨੂੰ ਭੁਲਦਿਆਂ ਹੀ ਜਿਹੜੇ ਆਸਰੇ ਬਣੇ ਹੁੰਦੇ ਹਨ, ਸਭ ਬੇਆਸਰੇ ਹੋ ਜਾਂਦੇ ਹਨ। ਜੇਕਰ ਉਹ ਯਾਦ ਹੈ ਤਾਂ ਫਿਰ ਸਭ ਕੁਝ ਪ੍ਰਾਪਤ ਹੋ ਗਿਆ। ਉਹ ਪ੍ਰਮਾਤਮਾ ਗਿਆਨ ਦਾ ਸਰੂਪ ਹੈ। ਕ੍ਰਿਪਾ ਦਾ ਸਾਗਰ ਹੈ। ਸਭ ਕੁਝ ਉਸੇ ਤੋਂ ਹੀ ਆ ਰਿਹਾ ਹੈ।

*ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥*

*(ਅੰਗ ੬੭੯)*

ਚੇਤੇ ਕਰੋ, ਯਾਦ ਕਰੋ, ਸਿਮਰਨ ਕਰੋ। ਕੀ ਹੋਵੇਗਾ ? ਸੁੱਖ ਦੀ ਪ੍ਰਾਪਤੀ ਹੋਵੇਗੀ। ਫਿਰ ਸਿਮਰਨ ਕਿਵੇਂ ਕਰੀਏ ? ਦੁਨੀਆਂ ਦੇ ਸਾਰੇ ਮੰਤਰ ਇਕ ਸੁਆਸ ਨਾਲ ਹੀ ਪੂਰੇ ਹੋ ਜਾਂਦੇ ਹਨ। ਵਾਹਿਗੁਰੂ, ਰਾਮ, ਓਮ, ਅੱਲ੍ਹਾ-ਹੂ, ਇਕੋ ਹੀ ਸੁਆਸ ਲੱਗੇਗਾ। ਸੁਆਸਾਂ ਦੀ ਮਾਲਾ ਬਣਾਉ। ਹੋਰ ਕੋਈ ਸਿਮਰਨਾ ਨਹੀਂ। ਸਿਮਰਨਾ ਤਾਂ ਤੈਨੂੰ ਦਿੱਤਾ ਹੈ ਪ੍ਰਮਾਤਮਾ ਨੇ। ਚੱਲ ਰਿਹਾ ਹੈ। ਮਾਲਾ ਤਾਂ ਚੱਲਦੀ ਹੈ, ਪਰ ਯਾਦ ਨਹੀਂ ਚੱਲਦੀ। ਮਾਲਾ ਤਾਂ ਚੱਲ ਰਹੀ ਹੈ, ਪਰ ਜੱਪ ਨਹੀਂ ਚੱਲਦਾ ਪਿਆ। ਮਾਲਾ ਤਾਂ ਚੱਲ ਰਹੀ ਹੈ, ਪਰ ਸਿਮਰਨ ਨਹੀਂ ਚੱਲਦਾ ਪਿਆ। ਸੁਆਸ-ਗਿਰਾਸ ਤਾਂ ਚੱਲਦੇ ਪਏ ਹਨ, ਪਰ ਜੱਪ ਨਹੀਂ ਚੱਲਦਾ ਪਿਆ। ਜਦੋਂ ਵਾਹਿਗੁਰੂ ਕਹੇ ਕਿ ਇਸੇ ਨੂੰ ਸੁਣ, ਤਾਂ ਕਿ ਅੰਦਰ ਜਾਏ। ਭੋਜਨ ਅੰਦਰ ਹੀ ਨਹੀਂ ਗਿਆ ਤਾਂ

ਖ਼ੂਨ ਕਿਵੇਂ ਬਣੇਗਾ ? ਸ਼ਬਦ ਅੰਦਰ ਹੀ ਨਹੀਂ ਗਿਆ ਤਾਂ ਸਮਾਧੀ ਕਿਵੇਂ ਬਣੇਗੀ ? ਇਸ ਤਰ੍ਹਾਂ ਸੁਆਸ ਸੁਆਸ ਉਸ ਨੂੰ ਚੇਤੇ ਕਰ।

*ਇਹ ਲੋਕਿ ਪਰਲੋਕਿ ਸੰਗ ਸਹਾਈ ਜਤ ਕਤ ਮੋਹਿ ਰਖਵਾਲੇ ॥*

*(ਅੰਗ ੬੭੯)*

ਇਹ ਅਜਿਹੀ ਦੌਲਤ ਹੈ ਜਿਹੜੀ ਇਸ ਲੋਕ ਵਿਚ ਵੀ ਸਹਾਇਕ ਹੈ ਤੇ ਪ੍ਰਲੋਕ ਵਿਚ ਵੀ ਸਹਾਇਕ ਹੈ। ਜੋ ਸੋਨਾ ਚਾਂਦੀ ਹੈ, ਉਹ ਇਸ ਲੋਕ ਵਿਚ ਤਾਂ ਸਹਾਇਕ ਹੈ ਪਰ ਪ੍ਰਲੋਕ ਵਿਚ ਸਹਾਇਕ ਨਹੀਂ। ਪ੍ਰਭੂ ਦਾ ਨਾਮ ਅਜਿਹੀ ਦੌਲਤ ਹੈ ਜੋ ਲੋਕ ਪ੍ਰਲੋਕ ਵਿਚ ਸਹਾਇਕ ਹੁੰਦਾ ਹੈ। ਸਿਮਰਨ ਦੀ ਦੌਲਤ ਇਕੱਠੀ ਕਰ ਲੈ, ਨਹੀਂ ਤਾਂ ਸ਼ਰਮਸਾਰ ਹੋਵੇਂਗਾ। ਕੋਈ ਜੇਬ ਵਿਚੋਂ ਧਨ ਕੱਢ ਸਕਦਾ ਹੈ, ਪਰ ਗੁਰੂ ਦਾ ਬਚਨ ਹਿਰਦੇ ਵਿਚ ਵੱਸਿਆ ਕਿਵੇਂ ਕੋਈ ਕੱਢ ਸਕਦਾ ਹੈ। ਚੋਰ ਦੇ ਹੱਥ ਉਥੋਂ ਤੱਕ ਨਹੀਂ ਪਹੁੰਚਦੇ। ਜੇਬ ਤੱਕ ਤਾਂ ਪਹੁੰਚ ਜਾਣਗੇ, ਘਰ ਤੱਕ ਵੀ ਪਹੁੰਚ ਜਾਣਗੇ। ਸਾਹਿਬ ਕਹਿੰਦੇ ਹਨ ਕਿ ਗੁਰੂ ਦਾ ਜੱਪ, ਗੁਰੂ ਦਾ ਮੰਤਰ ਜੀਅ ਦੇ ਨਾਲ ਵੱਸਦਾ ਹੈ, ਮਨ ਵਿਚ ਵੱਸਦਾ ਹੈ। ਜਿਸ ਮਨੁੱਖ ਦਾ ਸਭ ਕੁਝ ਬਾਹਰ ਪਿਆ ਹੈ, ਉਹ ਖ਼ਤਰੇ ਵਿਚ ਹੈ। ਉਹ ਕਦੀ ਸੁੱਖ ਦੀ ਨੀਂਦ ਨਹੀਂ ਸੌਂ ਸਕਦਾ। ਪਾਣੀ ਦਾ ਡਰ ਹੋਵੇਗਾ, ਅੱਗ ਦਾ ਡਰ ਹੋਵੇਗਾ, ਚੋਰ ਦਾ ਡਰ ਹੋਵੇਗਾ। ਕੁਝ ਚਲਾ ਗਿਆ ਤਾਂ ਚੋਰ ਲੈ ਗਿਆ ਹੋਵੇਗਾ। ਉਂਝ ਵੀ ਆਲਮ ਕਹਿੰਦੇ ਹਨ - ਧਨ ਕੇ ਭਾਗੀਦਾਰ ਹੈਂ - ਧਰਮ, ਚੋਰ, ਨਿਰਪ ਆਦਿ।

ਬਾਹਰ ਦਾ ਜਿਹੜਾ ਧਨ ਹੈ, ਉਸ ਧਨ ਨਾਲ ਕੋਈ ਧਰਮ ਨਹੀਂ ਕਮਾਇਆ ਤਾਂ ਫਿਰ ਉਸ ਦੇ ਭਾਗੀਦਾਰ ਤਿੰਨ ਹੋਰ ਹਨ - ਅੱਗ ਸਾੜ ਦੇਵੇਗੀ, ਪਾਣੀ ਵਿਚ ਡੁੱਬ ਜਾਏਗਾ, ਚੋਰ, ਜੇਬ-ਕਤਰਾ ਲੈ ਜਾਵੇਗਾ। ਚੋਰੀ ਹੋ ਗਈ, ਜਾਣਾ ਹੀ ਸੀ। ਅੱਗ ਨੇ ਜਲਾ ਦਿੱਤਾ, ਇਹ ਜਾਣਾ ਹੀ ਸੀ, ਕਿਉਂਕਿ ਧਰਮ ਦੇ ਮਾਰਗ 'ਤੇ ਖ਼ਰਚ ਹੀ ਨਹੀਂ ਕੀਤਾ। ਪਰ ਪਰੀਪੂਰਨ ਪ੍ਰਮਾਤਮਾ ਦਾ ਨਾਮ, ਉਸ ਦਾ ਸਿਮਰਨ ਇਕ ਅਜਿਹਾ ਧਨ ਹੈ ਜਿਸ ਨੂੰ ਨਾ ਪਾਣੀ ਡੋਬ ਸਕਦਾ ਹੈ, ਨਾ ਅੱਗ ਸਾੜ ਸਕਦੀ ਹੈ ਤੇ ਨਾ ਹੀ ਚੋਰ ਚੁਰਾ ਸਕਦਾ ਹੈ। ਪ੍ਰਮਾਤਮਾ ਦਾ ਸਿਮਰਨ ਅਜਿਹਾ ਹੈ ਜਿਵੇਂ ਨਿਰਧਨ ਨੂੰ ਧਨ ਮਿਲ ਜਾਏ ਤਾਂ ਸੁੱਖੀ ਹੋ ਜਾਂਦਾ ਹੈ। ਜਿਵੇਂ ਅੰਨ੍ਹੇ ਨੂੰ ਡੰਗੋਰੀ ਮਿਲ ਗਈ ਹੈ। ਜਿਵੇਂ ਰੋਂਦੇ ਹੋਏ ਬੱਚੇ ਨੂੰ ਮਾਂ ਦਾ ਦੁੱਧ ਮਿਲ ਗਿਆ ਹੈ। ਇਸ ਤਰ੍ਹਾਂ ਦਾ ਪ੍ਰਮਾਤਮਾ ਦਾ ਨਾਮ ਹੈ। ਸਿਮਰਨ ਦੀ ਦਾਤ ਅਜਿਹੀ ਹੈ, ਜਿਵੇਂ ਅਥਾਹ

ਸਾਗਰ ਵਿਚ ਕਿਸੇ ਨੂੰ ਬੋਹਿਥ ਮਿਲ ਗਿਆ ਹੈ, ਜਹਾਜ਼ ਮਿਲ ਗਿਆ ਹੈ ਤੇ ਬੜੇ ਸੁੱਖ ਦੇ ਢੰਗ ਨਾਲ ਉਹ ਪਾਰ ਹੋ ਗਿਆ ਹੈ। ਪ੍ਰਭੂ ਦੇ ਨਾਮ ਦੇ ਸਦਕਾ ਨਾ ਸੰਸਾਰ ਦੀਆਂ ਔਕੜਾਂ, ਨਾ ਪਰਿਵਾਰ ਦੀਆਂ ਔਕੜਾਂ, ਨਾ ਦੁਨਿਆਵੀ ਔਕੜਾਂ ਉਸ ਨੂੰ ਵਿਆਪਦੀਆਂ ਹਨ। ਉਹ ਸੁੱਤੇ ਸਿੱਧ ਭਵ-ਸਾਗਰ ਤੋਂ ਪਾਰ ਹੋ ਜਾਂਦਾ ਹੈ। ਪ੍ਰਮਾਤਮਾ ਨੂੰ ਪ੍ਰੇਮ ਕਰੀਏ।

*ਸਾਚ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭ ਪਾਇਉ ॥*

ਪ੍ਰੇਮੀ ਅੱਗੇ ਲੰਘ ਜਾਂਦਾ ਹੈ। ਅਕਬਰ ਨੇ ਇਕ ਵਾਰੀ ਬੀਰਬਲ ਤੋਂ ਪੁੱਛ ਲਿਆ ਸੀ ਕਿ ਬੀਰਬਲ, ਹਿੰਦੁਸਤਾਨ ਦੀਆਂ ਕਿਤਾਬਾਂ ਵਿਚ, ਹਿੰਦੁਸਤਾਨ ਦੇ ਧਰਮ-ਗ੍ਰੰਥਾਂ ਵਿਚ ਪ੍ਰੇਮ ਦਾ ਬੜਾ ਜ਼ਿਕਰ ਹੈ। ਇਹ ਕਿਹੜੀ ਬਲਾਅ ਹੈ ? ਬੀਰਬਲ ਕਹਿੰਦਾ ਹੈ, ਸ਼ਹਿਨਸ਼ਾਹ! ਲਫ਼ਜ਼ਾਂ ਨਾਲ ਮੈਂ ਨਹੀਂ ਸਮਝਾ ਸਕਦਾ। ਪ੍ਰੇਮ ਇਕ ਅਵਸਥਾ ਹੈ। ਜਿਸ ਨੂੰ ਰੋਜ਼ ਯਾਦ ਕਰਦੇ ਰਹੀਏ, ਕਰਦੇ ਰਹੀਏ, ਯਾਦ ਹੀ ਪ੍ਰੇਮ ਬਣ ਜਾਂਦਾ ਹੈ। ਜਿਵੇਂ ਰੋਟੀ ਖਾਈਏ ਤੇ ਖਾਧੀ ਹੋਈ ਰੋਟੀ ਖ਼ੂਨ ਬਣ ਜਾਂਦੀ ਹੈ।

ਬੰਦਾ ਕਿਸ ਨੂੰ ਯਾਦ ਕਰੇਗਾ ? ਜਿਸ ਵਿਚ ਬੰਦਾ ਲੀਨ ਹੋਵੇ, ਜਿਸ ਨਾਲ ਖ਼ਿਆਲਾਂ ਦੀ ਸਾਂਝ ਬਣ ਜਾਏ। ਜਿਸ ਨਾਲ ਵਿਚਾਰ ਇਕ ਹੋ ਜਾਣ, ਉਸ ਨੂੰ ਬੰਦਾ ਯਾਦ ਕਰਨ ਲੱਗ ਪੈਂਦਾ ਹੈ ਤੇ ਯਾਦ ਕਰਦਿਆਂ ਕਰਦਿਆਂ ਪ੍ਰੇਮ ਬਣ ਜਾਂਦਾ ਹੈ। ਸਿਮਰਨ ਦਾ ਮਤਲਬ ਹੈ ਯਾਦ। ਯਾਦ ਜਿੰਨੀ ਦੇਰ ਤੱਕ ਪ੍ਰੇਮ ਨਹੀਂ ਬਣੀ ਤਾਂ ਸਮਝ ਜਾਣਾ ਚਾਹੀਦਾ ਹੈ ਕਿ ਕੁਝ ਨਾ ਕੁਝ ਖ਼ਾਮੀ ਹੈ। ਬੰਦਾ ਰੋਟੀ ਖਾਵੇ ਤੇ ਖ਼ੂਨ ਨਾ ਬਣੇ, ਮੈਂ ਇਸ ਤਰ੍ਹਾਂ ਦਾ ਕਈ ਮਾਵਾਂ ਤੋਂ ਸੁਣਿਆ ਹੈ ਕਿ ਬੱਚਾ ਖਾਂਦਾ ਤਾਂ ਬਹੁਤ ਕੁਝ ਹੈ, ਪਰ ਉਸ ਨੂੰ ਲੱਗਦਾ ਨਹੀਂ।

ਐ ਮਨੁੱਖ! ਤੂੰ ਵਾਹਿਗੁਰੂ ਵਾਹਿਗੁਰੂ ਵੀ ਕੀਤਾ, ਬਾਣੀ ਵੀ ਪੜ੍ਹੀ, ਅੰਦਰ ਪ੍ਰੇਮ ਵੀ ਬਣਿਆ ਪ੍ਰੰਤੂ ਜਿਸ ਤਰ੍ਹਾਂ ਭੋਜਨ ਵਿਅਰਥ ਚਲਾ ਗਿਆ, ਇਹ ਵੀ ਵਿਅਰਥ ਚਲਾ ਗਿਆ। ਭੋਜਨ ਦਾ ਖ਼ੂਨ ਬਣਨਾ ਬੜਾ ਲਾਜ਼ਮੀ ਹੈ। ਸਿਮਰਨ ਦਾ ਪ੍ਰੇਮ ਬਣਨਾ ਬੜਾ ਲਾਜ਼ਮੀ ਹੈ।

ਹਜ਼ਾਰਾਂ ਮਨੁੱਖਾਂ ਵਿਚੋਂ ਕਿਸੇ ਇਕ ਦਾ ਸਿਮਰਨ ਪ੍ਰੇਮ ਬਣਦਾ ਹੈ। ਮੈਂ ਇਸ ਤਰ੍ਹਾਂ ਦੇ ਹਜ਼ਾਰਾਂ ਲੋਕੀਂ ਗੁਰਦੁਆਰੇ ਵਿਚ ਦੇਖੇ ਹਨ। ਕਰਦੇ ਬੜਾ ਕੁਝ ਹਨ, ਪਰ ਹੈ ਕੁਝ ਵੀ ਨਹੀਂ। ਉਹਨਾਂ ਦੀ ਯਾਦ ਪ੍ਰੇਮ ਨਹੀਂ ਬਣੀ। ਸਿਮਰਨ ਪ੍ਰੇਮ ਤੱਕ

ਨਹੀਂ ਪਹੁੰਚਿਆ। ਕਾਰਨ ਕੀ ? ਖ਼ਿਆਲਾਂ ਦੀ ਸਾਂਝ ਨਹੀਂ ਹੋ ਸਕੀ। ਜਿਸ ਨਾਲ ਵਿਚਾਰਾਂ ਦੀ ਸਾਂਝ ਨਾ ਹੋਵੇ, ਉਸ ਨੂੰ ਬੰਦਾ ਦਿਲੋਂ ਨਹੀਂ ਯਾਦ ਕਰਦਾ, ਸਿਰਫ਼ ਉਪਰੋਂ ਹੀ ਯਾਦ ਕਰਦਾ ਹੈ। ਕਿਤੇ ਕੰਮ ਨਾ ਪੈ ਜਾਏ, ਇਸ ਕਰਕੇ ਯਾਦ ਕਰਦਾ ਹੈ। ਚਲੋ ਮੁਸ਼ਕਿਲ ਸਮੇਂ ਤਾਂ ਸਹਾਈ ਹੋਵੇਗਾ। ਮਨ ਦੀ ਸਾਂਝ ਕੋਈ ਨਹੀਂ। ਇਸ ਕਰਕੇ ਪ੍ਰੇਮ ਦੀ ਅਵਸਥਾ ਬਣਦੀ ਨਹੀਂ। ਪ੍ਰੇਮ ਇਕ ਅਵਸਥਾ ਹੈ। ਪ੍ਰੇਮ ਦਿਖਾਉਣ ਵਾਲੀ ਚੀਜ਼ ਨਹੀਂ। ਹੁਣ ਕਿਸੇ ਬੰਦੇ ਦੇ ਸਿਰ ਵਿਚ ਦਰਦ ਹੋਵੇ ਅਤੇ ਉਹ ਕਹੇ ਕਿ ਬੜਾ ਦਰਦ ਹੋ ਰਿਹਾ ਹੈ ਤਾਂ ਅਗਲਾ ਕਹਿੰਦਾ ਹੈ ਕਿ ਮੈਂ ਮੰਨਦਾ ਨਹੀਂ, ਦਿਖਾ। ਉਹ ਵਿਚਾਰਾ ਕੀ ਦਿਖਾਵੇ ?

ਬੀਰਬਲ ਕਹਿਣ ਲੱਗਾ, ਬਾਦਸ਼ਾਹ ਸਲਾਮਤ! ਨਾ ਸਮਝਾਈ ਜਾ ਸਕਦੀ ਹੈ, ਨਾ ਦਿਖਾਈ ਜਾ ਸਕਦੀ ਹੈ, ਇਹ ਤਾਂ ਮਨ ਦੀ ਇਕ ਹਾਲਤ ਹੈ। ਪਰ ਹਾਂ, ਕਿਸੇ ਦਿਨ ਕੋਈ ਪ੍ਰਤੱਕਸ਼ ਰੂਪ ਵਿਚ ਦਿਖਾਈ ਦਿੱਤਾ ਤਾਂ ਮੈਂ ਕਹਿ ਦੇਵਾਂਗਾ। ਸ਼ਿਕਾਰ ਖੇਡਣ ਲਈ ਇਕ ਦਿਨ ਨਿਕਲੇ। ਸਵੇਰ ਤੋਂ ਲੈ ਕੇ ਸ਼ਾਮ ਹੋ ਗਈ, ਪਰ ਕੋਈ ਸ਼ਿਕਾਰ ਹੱਥ ਨਾ ਆਇਆ। ਇਹ ਦੋਵੇਂ ਵਾਪਿਸ ਆ ਰਹੇ ਸਨ ਕਿ ਅਕਬਰ ਦੀ ਨਿਗਾਹ ਦੋ ਹਿਰਨਾਂ ’ਤੇ ਪਹੁੰਚ ਗਈ। ਅਕਬਰ ਕਹਿੰਦਾ ਹੈ, ਬੀਰਬਲ! ਹੁਣ ਖ਼ਾਲੀ ਨਹੀਂ ਜਾਵਾਂਗੇ। ਉਹ ਵੇਖ ਦੋ ਹਿਰਨ ਹਨ। ਪਰ ਅਕਬਰ ਕਹਿੰਦਾ ਹੈ ਕਿ ਲੇਟੇ ਹੋਏ ਹਨ ਤੇ ਸੁੱਤਿਆਂ ਹੋਇਆਂ ਨੂੰ ਮੈਂ ਨਹੀਂ ਮਾਰਨਾ। ਹੋਰ ਨੇੜੇ ਗਏ। ਹਿਰਨ ਫਿਰ ਵੀ ਨਹੀਂ ਉੱਠੇ। ਅਕਬਰ ਕਹਿੰਦਾ ਹੈ, ਬੀਰਬਲ, ਇੰਝ ਜਾਪਦਾ ਹੈ ਜਿਵੇਂ ਮੁਰਦਾ ਹਨ। ਜਦੋਂ ਬਹੁਤ ਨੇੜੇ ਗਏ ਅਤੇ ਘੋੜੇ ਤੋਂ ਅਕਬਰ ਉਤਰਿਆ ਤਾਂ ਕੀ ਦੇਖਦਾ ਹੈ ਕਿ ਵਾਕਈ ਦੋਵੇਂ ਮਰੇ ਪਏ ਹਨ। ਦੋਹਾਂ ਦੇ ਵਿਚਕਾਰ ਇਕ ਮਿੱਟੀ ਦਾ ਭਾਂਡਾ ਪਿਆ ਸੀ ਟੁੱਟਾ ਹੋਇਆ। ਅਕਬਰ ਕਹਿਣ ਲੱਗਾ, ਆਲੇ-ਦੁਆਲੇ ਕੋਈ ਸ਼ਿਕਾਰੀ ਤਾਂ ਹੈ ਨਹੀਂ ਤੇ ਇਹਨਾਂ ਦੇ ਜਿਸਮ ਉੱਤੇ ਕੋਈ ਨਿਸ਼ਾਨ ਵੀ ਨਹੀਂ। ਫਿਰ ਦੋਵੇਂ ਕਿਵੇਂ ਮਰ ਗਏ ?

ਬੀਰਬਲ ਬੜਾ ਸਿਆਣਾ ਬੰਦਾ ਸੀ। ਉਹ ਦੋਵਾਂ ਹਿਰਨਾਂ ਨੂੰ ਦੇਖਦਾ ਹੈ। ਕਹਿੰਦਾ ਹੈ, ਬਾਦਸ਼ਾਹ ਸਲਾਮਤ! ਦੋਹਾਂ ਦਾ ਸਨੇਹ ਬੜਾ ਸੀ। ਦੋਹਾਂ ਨੂੰ ਪਿਆਸ ਵੀ ਬੜੀ ਲੱਗੀ ਸੀ। ਪਾਣੀ ਦੀ ਤਲਾਸ਼ ਵਿਚ ਦੋਵੇਂ ਭਟਕਦੇ ਪਏ ਸਨ। ਇਹ ਟੁੱਟਾ ਹੋਇਆ ਭਾਂਡਾ ਮਿਲ ਗਿਆ ਜਿਸ ਵਿਚ ਥੋੜ੍ਹਾ ਜਿਹਾ ਪਾਣੀ ਸੀ। ਇਕ ਕਹਿੰਦਾ ਹੋਵੇਗਾ ਤੂੰ ਪੀ ਲੈ, ਦੂਜਾ ਕਹਿੰਦਾ ਹੋਵੇਗਾ ਤੂੰ ਪੀ ਲੈ। ਇਸ ਤਰ੍ਹਾਂ ਤੂੰ-ਤੂੰ

ਕਰਦੇ ਰਹੇ, ਪੀਤਾ ਇਕ ਨੇ ਵੀ ਨਹੀਂ। ਦੋਵੇਂ ਇਕ ਦੂਸਰੇ ਉੱਤੋਂ ਕੁਰਬਾਨ ਹੋ ਗਏ।

ਪ੍ਰੇਮ ਵਿਚ ਮਨੁੱਖ ਕੁਰਬਾਨ ਹੁੰਦਾ ਹੈ। ਜਿਨ੍ਹਾਂ ਸਿਦਕੀ ਸਿੱਖਾਂ ਦੇ ਅੰਦਰ ਪ੍ਰੇਮ ਸੀ, ਉਹ ਗੁਰੂ ਤੋਂ ਕੁਰਬਾਨ ਹੋ ਗਏ। ਜਿਥੇ ਖ਼ਿਆਲਾਂ ਦਾ ਮੇਲ ਹੋ ਜਾਏ, ਉਥੇ ਪ੍ਰੇਮ ਪੈਦਾ ਹੁੰਦਾ ਹੈ। ਯਾਦ ਕਰਾਂਗੇ ਤਾਂ ਉਸ ਪ੍ਰਮਾਤਮਾ ਨਾਲ ਪ੍ਰੇਮ ਪੈਦਾ ਹੋਵੇਗਾ। ਉਸ ਨੂੰ ਯਾਦ ਕਰੀਏ, ਉਸ ਦਾ ਸਿਮਰਨ ਕਰੀਏ, ਸਿਮਰਨ ਹੀ ਉਸ ਦੀ ਯਾਦ ਹੈ, ਯਾਦ ਹੀ ਉਸ ਨਾਲ ਪ੍ਰੇਮ ਹੈ ਤੇ ਪ੍ਰੇਮ ਹੀ ਇਕ ਦਿਨ ਸਾਨੂੰ ਪ੍ਰਮਾਤਮਾ ਨਾਲ ਮਿਲਾ ਦੇਵੇਗਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ। ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

# ਜੀਵਨ ਦੇ ਦੋ ਰਸਤੇ

ਸ੍ਰੀ ਗੁਰੂ ਗ੍ਰੰਥ ਸਾਹਿਬ, ਚਵਰ ਛਤਰ ਦੇ ਮਾਲਕ ਜੀ ਦੀ ਪਵਿੱਤਰ ਗੋਦ ਵਿਚ ਬੈਠੇ ਹੋਏ ਸਤਿਸੰਗੀ ਜਨੋਂ ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਚੱਲਣ ਵਾਸਤੇ ਮਾਰਗ ਦੋ ਤਰ੍ਹਾਂ ਦੇ ਹੁੰਦੇ ਹਨ ਤੇ ਉਹਨਾਂ ਦੋ ਮਾਰਗਾਂ ਦਾ ਫ਼ਾਸਲਾ ਹੁੰਦਾ ਹੈ ਲੋਕ ਤੇ ਪ੍ਰਲੋਕ। ਇਕ ਮਾਰਗ ਨੂੰ ਕਹਿੰਦੇ ਹਨ ਸੰਸਾਰ ਦਾ ਮਾਰਗ ਤੇ ਇਕ ਨੂੰ ਕਹਿੰਦੇ ਹਨ ਕਰਤਾਰ ਦਾ ਮਾਰਗ। ਕਈ ਮਾਰਗ ਇਸ ਤਰ੍ਹਾਂ ਦੇ ਹੁੰਦੇ ਹਨ ਜਿਹੜੇ ਬਹੁਤ ਅੱਗੇ ਲੰਘ ਜਾਂਦੇ ਹਨ। ਤੇ ਕਈ ਰਸਤੇ ਦੇ ਵਿਚ ਅਟਕ ਵੀ ਜਾਂਦੇ ਹਨ। ਰੋਕਾਂ ਵੀ ਪੈ ਜਾਂਦੀਆਂ ਹਨ। ਕੁਝ ਨਵੇਂ ਨਵੇਂ ਚੱਲਣ ਵਾਲੇ ਹੁੰਦੇ ਹਨ। ਸੰਸਾਰ ਦਾ ਮਾਰਗ, ਕਰਤਾਰ ਦਾ ਮਾਰਗ, ਲੋਕ ਤੇ ਪਰਲੋਕ ਦਾ ਹਿੱਸਾ ਹਨ, ਪਰ ਇਹ ਸਰੀਰ ਲੋਕ ਦਾ ਹਿੱਸਾ ਹੈ।

ਅੰਦਰ ਦੀ ਜਿਹੜੀ ਸਾਡੀ ਚੇਨਤਾ ਹੈ, ਜਿਸ ਨੂੰ ਪਰਮ ਆਤਮਾ ਕਹਿੰਦੇ ਹਨ। ਆਤਮਾ ਦਾ ਮਤਲਬ ਹੈ ਪ੍ਰਕਾਸ਼। ਆਤਮਾ ਤੋਂ ਅੱਗੇ ਹੈ ਜੋਤੀ ਪ੍ਰਕਾਸ਼। ਅਸੀਂ ਇਕ ਖ਼ਾਕ ਹਾਂ, ਅਸੀਂ ਇਕ ਲੋੜ ਹਾਂ। ਖ਼ਾਕ ਨੂੰ ਹੀ ਅਸਾਂ ਸਫਲ ਰੱਖਣਾ ਹੈ, ਜ਼ਿੰਦਾ ਰੱਖਣਾ ਹੈ ਅਤੇ ਲੋੜ ਅੱਗੇ ਪਾਉਂਦਾ ਹੈ। ਜਿਸ ਜੀਵਨ-ਜੁਗਤ ਨੂੰ ਜਿਹੜਾ ਅਪਣਾ ਲਵੇ, ਉਸ ਨੂੰ ਰਾਜ-ਜੋਗੀ ਕਹਿੰਦੇ ਹਨ -

*ਰਾਜੁ ਮਹਿ ਰਾਜੁ ਜੋਗ ਮਹਿ ਜੋਗੀ ॥*
*ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥* *(ਅੰਗ ੨੮੪)*

ਪਹਿਲੇ ਜ਼ਮਾਨੇ ਵਿਚ ਗ੍ਰਹਿਸਤੀ ਹੋਇਆ ਕਰਦੇ ਸਨ ਜਾਂ ਜੋਗੀ ਹੋਇਆ ਕਰਦੇ ਸਨ। ਜਾਂ ਰਾਜੇ ਹੋਇਆ ਕਰਦੇ ਸਨ ਜਾਂ ਜੋਗੀ ਹੋਇਆ ਕਰਦੇ ਸਨ। ਜੋਗੀਆਂ ਦਾ ਰਾਜਾ ਹੋਣਾ ਸੁਪਨੇ ਦੀ ਗੱਲ ਸੀ ਅਤੇ ਰਾਜਿਆਂ ਦਾ ਜੋਗੀ ਹੋਣਾ

ਸੁਪਨੇ ਦੀ ਗੱਲ ਸੀ।

ਕਹਿੰਦੇ ਹਨ, ਪ੍ਰਾਚੀਨ ਸਮੇਂ ਵਿਚ ਉਹਨਾਂ ਮਨੁੱਖਾਂ ਦੀ ਗਿਣਤੀ ਬਹੁਤ ਜ਼ਿਆਦਾ ਰਹੀ ਹੈ ਜਿਹੜੇ ਪ੍ਰਲੋਕ ਦੇ ਮਾਰਗ ਉੱਤੇ ਚੱਲਦੇ ਰਹੇ। ਲੋਕ ਦੀ ਉਹਨਾਂ ਨੇ ਫ਼ਿਕਰ ਹੀ ਨਹੀਂ ਕੀਤੀ। ਹਿੰਦੁਸਤਾਨ ਦੇ ਜਿਹੜੇ ਅਜੋਕੇ ਚਿੰਤਕ ਹਨ, ਦੂਰ ਦ੍ਰਿਸ਼ਟ ਮਨੁੱਖ, ਉਹ ਕਹਿੰਦੇ ਹਨ, ਸਦੀਆਂ ਤੋਂ ਹਿੰਦੁਸਤਾਨ ਗ਼ਰੀਬ ਕਿਉਂ ਰਿਹਾ ? ਉਸ ਦਾ ਉਹਨਾਂ ਨੇ ਕਾਰਨ ਲੱਭਿਆ ਹੈ। ਉਹ ਕਹਿੰਦੇ ਹਨ, ਹਿੰਦੁਸਤਾਨ ਦਾ ਜਿਹੜਾ ਦੂਰ-ਦ੍ਰਿਸ਼ਟ ਮਨੁੱਖ ਸੀ, ਉਹ ਪ੍ਰਲੋਕ ਦੀ ਚਿੰਤਾ ਕਰਦਾ ਰਿਹਾ, ਲੋਕ ਦੀ ਨਹੀਂ। ਆਤਮਾ ਤੱਕ ਪਹੁੰਚਣ ਦੀ ਕੋਸ਼ਿਸ਼ ਕਰਦਾ ਰਿਹਾ, ਖ਼ਾਕ ਦਾ ਇਸ ਨੇ ਤਿਆਗ ਹੀ ਕਰ ਦਿੱਤਾ। ਚੰਗਾ ਭੋਜਨ ਨਹੀਂ ਤਾਂ ਜੰਗਲਾਂ ਵਿਚ ਕੰਦ-ਮੂਲ, ਫਲ ਹੀ ਖਾ ਲਏ। ਜੇ ਤਨ ਉੱਤੇ ਕੱਪੜਾ ਨਹੀਂ ਤਾਂ ਕੋਈ ਗੱਲ ਨਹੀਂ, ਨਗਨਤਾ ਵਿਚ ਹੀ ਜੀਅ ਰਿਹਾ ਹੈ। ਮਹਿਲ ਨਹੀਂ ਤਾਂ ਰੁੱਖਾਂ ਥੱਲੇ ਰਾਤ ਕੱਟ ਰਿਹਾ ਹੈ। ਪਰ ਜੇਕਰ ਪ੍ਰਲੋਕ ਦੀ ਪ੍ਰਾਪਤੀ ਕਰਨੀ ਹੈ ਤਾਂ ਪ੍ਰਲੋਕ ਇਸ ਲੋਕ ਤੋਂ ਵੀ ਪਰ੍ਹੇ ਦੀ ਧੁਨੀ ਹੈ। ਪ੍ਰਲੋਕ ਇੰਦਰਿਆਂ ਦਾ ਰੱਸ ਵੀ ਨਹੀਂ।

ਪ੍ਰਲੋਕ ਦਾ ਰੱਸ ਆਤਮਕ ਆਨੰਦ ਹੈ, ਅੱਖਾਂ ਦਾ ਰੱਸ ਨਹੀਂ ਹੈ। ਜ਼ਬਾਨ ਦਾ ਰੱਸ ਵੀ ਨਹੀਂ ਹੈ, ਤਾਂ ਕੀ ਚੱਖੋਗੇ ? ਕੰਨਾਂ ਦਾ ਰੱਸ ਨਹੀਂ ਹੈ, ਨਾਸਿਕਾ ਦਾ ਰੱਸ ਨਹੀਂ ਹੈ। ਇਕ ਉਹ ਤਬਕਾ ਰਿਹਾ ਹੈ ਜਿਨ੍ਹਾਂ ਨੇ ਸਦੀਆਂ ਤੱਕ ਪ੍ਰਲੋਕ ਦੀ ਫ਼ਿਕਰ ਕੀਤੀ। ਇਸ ਢੰਗ ਨਾਲ ਪ੍ਰਲੋਕ ਦੀ ਫ਼ਿਕਰ ਪ੍ਰਬਲ ਹੋਈ ਕਿ ਬੜੇ ਬੜੇ ਰਾਜੇ ਵੀ ਰਾਜ-ਪਾਟ ਨੂੰ ਲੱਤ ਮਾਰ ਕੇ ਪ੍ਰਲੋਕ ਦੀ ਫ਼ਿਕਰ ਵਿਚ ਜੰਗਲਾਂ ਵਿਚ ਜਾ ਫੱਸੇ। ਜਿਵੇਂ ਕਿ ਸਿਧਾਰਥ ਗੌਤਮ, ਰਾਜਾ ਭਰਥਰੀ, ਰਾਜਾ ਗੋਪੀ ਚੰਦ, ਰਾਜਾ ਅਸ਼ੋਕ ਬੜਾ ਸ਼ਕਤੀਸ਼ਾਲੀ ਸੀ। ਇਹ ਸਭ ਭਿਖਸ਼ੂ ਬਣ ਗਏ। ਕਹਿਣ ਲੱਗੇ, ਲੋਕ ਦੀ ਇਹ ਚਾਰ ਦਿਨ ਦੀ ਜ਼ਿੰਦਗੀ ਕਿਸੇ ਢੰਗ ਨਾਲ ਗੁਜ਼ਾਰ ਲਵਾਂਗੇ, ਪਰ ਅਸਾਂ ਪ੍ਰਲੋਕ ਦਾ ਰੱਸ ਮਾਨਣਾ ਹੈ। ਲੋਕ ਦੀ ਫ਼ਿਕਰ ਹੀ ਨਾ ਕੀਤੀ ਤੇ ਇਸ ਕਰੋਕੇ ਹਿੰਦੁਸਤਾਨ ਜ਼ਿਆਦਾ ਤਰੱਕੀ ਨਾ ਕਰ ਸਕਿਆ।

ਆਪ ਸੁਣ ਕੇ ਹੈਰਾਨ ਹੋਵੋਗੇ ਕਿ ਨਿਰੀ ਕਿਰਤ ਵਿਰਤ ਵਿਚ ਫੱਸੇ ਹੋਏ ਮਨੁੱਖ ਨੂੰ, ਜਿਹੜਾ ਪ੍ਰਲੋਕ ਦੀ ਫ਼ਿਕਰ ਹੀ ਨਾ ਕਰ ਸਕੇ, ਉਸ ਨੂੰ ਕਹਿ ਦਿੱਤਾ ਗਿਆ ਸ਼ੂਦਰ। ਪ੍ਰਲੋਕ ਦੀ ਚਿੰਤਾ ਹੀ ਨਹੀਂ ਸੀ। ਸ਼ੂਦਰ ਕਹਿੰਦੇ ਹਨ ਨੀਵੇਂ ਨੂੰ। ਕਿਸੇ ਸਮੇਂ ਇਸ ਤਰ੍ਹਾਂ ਦੇ ਲੋਕਾਂ ਨੂੰ ਸ਼ੂਦਰ ਕਿਹਾ ਗਿਆ ਸੀ। ਸਹਿਜੇ ਸਹਿਜੇ

ਗੱਲ ਹੋਰ ਦੀ ਹੋਰ ਹੋ ਗਈ। ਜਿਹੜੇ ਫੱਸੇ ਹੋਏ ਸਨ ਕਿਰਤ ਵਿਰਤ ਵਿਚ, ਭਾਰਤੀ ਚਿੰਤਕ ਕਹਿੰਦੇ ਸਨ, ਉਹ ਕੇਵਲ ਦੋ ਫ਼ੀਸਦੀ ਸਨ। ਬਾਕੀ ਸਾਰਿਆਂ ਨੂੰ ਹੀ ਪ੍ਰਲੋਕ ਦੀ ਚਿੰਤਾ ਸੀ। ਹੁਣ ਦੋ ਫ਼ੀਸਦੀ ਲੋਕ ਸੰਸਾਰ ਵਿਚ ਫੱਸੇ ਹੋਣ ਤੇ ਬਾਕੀ ਸਾਰੇ ਪ੍ਰਲੋਕ ਦੀ ਹੀ ਫ਼ਿਕਰ ਕਰਨ ਤਾਂ ਕੁਦਰਤੀ ਗੱਲ ਹੈ ਕਿ ਧਨ ਵਿਚ ਹਿੰਦੁਸਤਾਨ ਨੇ ਪਛੜਨਾ ਹੀ ਸੀ।

ਹਿੰਦੁਸਤਾਨ ਨੇ ਜਿੰਨੇ ਵੀ ਧਾਰਮਿਕ ਗ੍ਰੰਥਾਂ ਨੂੰ ਜਨਮ ਦਿੱਤਾ ਹੈ, ਦੁਨੀਆਂ ਦੇ ਕਿਸੇ ਦੇਸ਼ ਨੇ ਨਹੀਂ ਦਿੱਤਾ। ਇਥੇ ਚਾਰ ਵੇਦ ਹਨ, 108 ਉਪਨਿਸ਼ਦਾਂ ਹਨ, ਛੇ ਸ਼ਾਸਤਰ ਹਨ, 27 ਸਿਮਰਤੀਆਂ ਹਨ, 18 ਪੁਰਾਨ ਹਨ। ਹਜ਼ਾਰਾਂ ਤਰ੍ਹਾਂ ਦੇ ਹੋਰ ਛੋਟੇ ਮੋਟੇ ਗ੍ਰੰਥ ਹਨ ਜੈਨੀਆਂ ਦੇ, ਬੋਧੀਆਂ ਦੇ, ਪਰ ਗ੍ਰੰਥਾਂ ਦਾ ਗੁਰੂ, ਗ੍ਰੰਥਾਂ ਦੇ ਸਿਰਤਾਜ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਇਸੇ ਦੇਸ਼ ਵਿਚ ਜਨਮੇ ਹਨ। ਜਿਹੜੇ ਮਨੁੱਖ ਇਸ ਤਰ੍ਹਾਂ ਗ੍ਰਹਿਸਤੀ ਸਨ, ਉਹ ਆਪਣੀ ਉਪਜੀਵਕਾ ਜਿਹੜੀ ਚਲਾਉਂਦੇ ਸਨ, ਸਮੇਂ ਦਾ ਦਸਵਾਂ ਹਿੱਸਾ ਉਨ੍ਹਾਂ ਨੇ ਸਰੀਰਕ ਪਾਲਣਾ ਵਿਚ ਖ਼ਰਚ ਕਰਨਾ ਤੇ 90% ਬਾਕੀ ਸਾਰੇ ਦਾ ਸਾਰਾ ਪ੍ਰਲੋਕ ਸਵਾਰਨ ਵਿਚ, ਧਰਮ ਦੀ ਪ੍ਰਾਪਤੀ ਵਿਚ ਹੀ ਕਰਦੇ ਸਨ। ਧਰਮ ਤਾਂ ਬਹੁਤ ਸੀ ਉਹਨਾਂ ਕੋਲ ਕਿਉਂਕਿ 90% ਸਮਾਂ ਸਰੀਰ ਦੀ ਸ਼ਕਤੀ 'ਤੇ ਖ਼ਰਚ ਕਰਦੇ ਸਨ। ਪ੍ਰਲੋਕ ਦਾ ਰੱਸ਼ ਤਾਂ ਇਹਨਾਂ ਕੋਲ ਸੀ, ਪ੍ਰਲੋਕ ਦੀ ਤਾਂ ਕੋਈ ਗੱਲ ਸੀ ਪਰ ਲੋਕ ਵਿਚ ਬਿਲਕੁਲ ਪੱਛੜ ਗਏ।

ਜਿੰਨੇ ਵੀ ਭਗਤ ਬੈਠੇ ਹਨ ਗੁਰੂ ਗ੍ਰੰਥ ਸਾਹਿਬ ਵਿਚ, ਬਿਲਕੁਲ ਹੀ ਨਿਰਧਨ ਹਨ। ਇੰਨੇ ਨਿਰਧਨ ਹਨ ਕਿ ਰਵਿਦਾਸ ਕਹਿੰਦੇ ਹਨ, ਕੁਝ ਸੰਸਾਰੀ ਬੰਦੇ ਮੇਰੀ ਗ਼ਰੀਬੀ ਦੇਖ ਕੇ ਮੇਰਾ ਮਜ਼ਾਕ ਉਡਾਉਂਦੇ ਰਹੇ ਪਰ ਦਰਅਸਲ ਮੇਰੇ ਕੋਲ ਜੋ ਦੌਲਤ ਹੈ, ਉਹ ਇਹਨਾਂ ਅੰਨ੍ਹਿਆਂ ਨੂੰ ਦਿਖਾਈ ਨਹੀਂ ਦਿੰਦੀ।

ਧਨ ਦੀ ਦੁਨੀਆਂ ਵਿਚ ਕਬੀਰ ਵੀ ਪੱਛੜ ਗਿਆ। ਇੰਨਾ ਪੱਛੜ ਗਿਆ ਕਿ ਮੁਫ਼ਲਸੀ ਦੇ ਰੋਣੇ ਉਸ ਦੇ ਸ਼ਬਦਾਂ ਵਿਚ ਟੱਪਕਦੇ ਪਏ ਹਨ -

*ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥*
*ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥*
*ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥*
*ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥੧॥ ਰਹਾਉ ॥* (ਅੰਕ ੫੨੪)

ਫ਼ਰੀਦ ਵੀ ਪੱਛੜ ਗਏ ਸਨ। ਧਨ ਦੀ ਦੁਨੀਆਂ ਵਿਚ ਫ਼ਰੀਦ ਪੱਛੜ ਗਏ, ਪਰ ਜ਼ਿੰਦਗੀ ਦਾ 90 ਜਾਂ 95% ਸਮਾਂ ਇਨ੍ਹਾਂ ਨੇ ਇਸ ਪ੍ਰਲੋਕ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ ਵਿਚ ਹੀ ਖ਼ਰਚ ਕਰ ਦਿੱਤਾ। ਫ਼ਰੀਦ ਜੀ ਕਹਿੰਦੇ ਹਨ, ਜਿਹੜਾ ਪ੍ਰਲੋਕ ਵਿਚ ਦੁੱਖ ਸਹਾਰੇਗਾ, ਫਿਰ ਇਹੀ ਜਾਣੇਗਾ। ਮਨੁੱਖ ਨਕਲ ਉਸ ਦੀ ਕਰਦਾ ਹੈ ਜਿਹੜਾ ਅੱਗੇ ਨਿਕਲ ਗਿਆ। ਜੋ ਪਿੱਛੇ ਰਹਿ ਗਿਆ, ਉਸ ਦੀ ਨਕਲ ਕਰਨ ਦੀ ਕੀ ਲੋੜ ਹੈ ? ਕਿਸੇ ਨੇ ਬਹੁਤ ਵਧੀਆ ਕਵਿਤਾ ਲਿਖ ਲਈ ਤਾਂ ਉਸ ਦੀ ਨਕਲ ਚੱਲਦੀ ਹੈ। ਕੋਈ ਗੁਣਾਂ ਵਿਚ ਬਹੁਤ ਅੱਗੇ ਨਿਕਲ ਗਿਆ ਤਾਂ ਫਿਰ ਉਸ ਦੀ ਨਕਲ ਚੱਲਦੀ ਹੈ। ਹਿੰਦੁਸਤਾਨ ਵਿਚ ਪਹਿਲਾਂ ਨਕਲ ਸੀ ਉਹਨਾਂ ਮਨੁੱਖਾਂ ਦੀ ਜੋ ਪ੍ਰਲੋਕ ਦੀ ਦੁਨੀਆਂ ਵਿਚ ਬੜੇ ਅੱਗੇ ਲੰਘ ਗਏ ਸਨ, ਪਰ ਲੋਕ ਵਿਚ ਬਿਲਕੁਲ ਪੱਛੜ ਗਏ ਸਨ। ਪ੍ਰਲੋਕ ਦੀ ਖ਼ਾਤਿਰ ਲੋਕ ਨੂੰ ਥਾਂ ਥਾਂ 'ਤੇ ਕੁਰਬਾਨ ਵੀ ਕਰ ਦਿੰਦੇ ਸਨ।

20 ਰੁਪਏ ਕੁਰਬਾਨ ਕੀਤੇ ਗੁਰੂ ਨਾਨਕ ਦੇਵ ਜੀ ਨੇ। ਪਿਤਾ ਨੂੰ ਕਿਹਾ, ਫ਼ਿਕਰ ਨਾ ਕਰੋ, ਇਹ ਪ੍ਰਲੋਕ ਦੀ ਖ਼ਾਤਿਰ ਲੋਕ ਨੂੰ ਥੋੜਾ ਜਿਹਾ ਮੈਂ ਕੁਰਬਾਨ ਕੀਤਾ ਹੈ। ਨਹੀਂ ਸਮਝੇ ਪਿਤਾ ਤੇ ਖਿੱਚ ਕੇ ਦੋ ਥੱਪੜ ਮਾਰੇ ਗੁਰੂ ਨਾਨਕ ਨੂੰ। ਸਾਹਿਬ ਕਹਿੰਦੇ ਹਨ, ਹੋ ਸਕਦਾ ਹੈ ਮੈਂ ਕੁਝ ਲੋਕ ਦਾ ਲੁਟਾ ਆਇਆ ਹਾਂ, ਪ੍ਰਲੋਕ ਦਾ ਨਹੀਂ।

ਜਿਹੜੀ ਜ਼ਿੰਦਗੀ ਚਾਰ ਦਿਨ ਦੀ ਹੈ, ਉਸ ਦੀ ਬਹੁਤ ਵੱਡੀ ਫ਼ਿਕਰ ਹੈ ਤੇ ਜਿਥੇ ਅਗਾਂਹ ਚੱਲ ਕੇ ਰਹਿਣਾ ਹੈ, ਉਸ ਦੀ ਕੋਈ ਫ਼ਿਕਰ ਹੀ ਨਹੀਂ। ਪ੍ਰਲੋਕ ਦੀ ਬਹੁਤ ਵੱਡੀ ਚਿੰਤਾ ਸੀ ਸਾਡੇ ਦੇਸ਼ ਦੇ ਵਾਸੀਆਂ ਨੂੰ। ਇਸ ਕਰਕੇ ਪੁਰਾਣੇ ਸਮੇਂ ਨੇ ਰਿਸ਼ੀਆਂ ਨੂੰ, ਮੁਨੀਆਂ ਨੂੰ, ਜੋਗੀਆਂ ਨੂੰ, ਸੰਤ ਜਨਾਂ ਨੂੰ, ਆਲਮਾਂ ਨੂੰ ਜਨਮ ਦਿੱਤਾ। ਸਹਿਜੇ ਸਹਿਜੇ ਮਨੁੱਖ ਦੇ ਜੀਵਨ ਦਾ ਢੰਗ ਬਦਲਿਆ। ਵਿਚਾਰ ਬਦਲੇ। ਵਿਚਾਰਾਂ ਦੇ ਬਦਲਦਿਆਂ ਹੀ ਤਰਜ਼ੇ-ਜ਼ਿੰਦਗੀ ਬਦਲ ਜਾਂਦੀ ਹੈ।

ਨਕਲ ਚੱਲ ਪਈ ਉਹਨਾਂ ਦੀ ਜਿਹੜੇ ਇਸ ਲੋਕ ਵਿਚ ਬੜੇ ਅੱਗੇ ਲੰਘ ਗਏ ਸਨ। ਕਿਸੇ ਸਮੇਂ ਸਾਡੇ ਦੇਸ਼ ਵਿਚ ਕਿਹਾ ਜਾਂਦਾ ਸੀ ਕਿ ਇਹ ਮਨੁੱਖ ਵੱਡਾ ਹੈ ਤਾਂ ਉਸ ਨੂੰ ਤੋਲਿਆ ਜਾਂਦਾ ਸੀ ਗੁਣਾਂ ਕਰਕੇ ਕਿ ਇਸ ਦੇ ਕੋਲ ਧਰਮ ਕਿੰਨਾ ਹੈ ? ਇਸ ਦੇ ਕੋਲ ਦਇਆ ਕਿੰਨੀ ਹੈ ? ਇਹ ਨਿਰਵੈਰ ਕਿੰਨਾ ਹੈ ? ਇਸ ਦੇ ਕੋਲ ਬਰਦਾਸ਼ਤ ਦਾ ਮਾਦਾ ਕਿੰਨ੍ਹਾ ਹੈ ? ਇਸ ਦੇ ਕੋਲ ਸੂਝ-ਸਮਝ ਕਿੰਨੀ ਹੈ ?

ਇਹਨਾਂ ਗੁਣਾਂ ਦੇ ਨਾਲ ਬੰਦੇ ਨੂੰ ਤੋਲਿਆ ਜਾਂਦਾ ਸੀ। ਜਿੰਨੇ ਜ਼ਿਆਦਾ ਗੁਣ ਹੋਣ, ਕਹਿ ਦਿੱਤਾ ਜਾਂਦਾ ਸੀ ਕਿ ਇਹ ਬਹੁਤ ਅੱਗੇ ਹੈ। ਤਰਾਜ਼ੂ ਵੀ ਬਦਲ ਗਏ। ਤੋਲਣ ਵਾਲੇ ਵੀ ਬਦਲ ਗਏ। ਹੁਣ ਇਹ ਦੇਖਿਆ ਜਾਂਦਾ ਹੈ ਕਿ ਇਹ ਬੰਦਾ ਬਹੁਤ ਅੱਗੇ ਲੰਘ ਗਿਆ ਹੈ। ਕਿਉਂ ? ਇਸ ਦੇ ਕੋਲ ਧਨ ਹੈ। ਇਹ ਕਿਸੇ ਸਮਾਜ ਦਾ ਚੌਧਰੀ ਵੀ ਹੈ। ਇਹਨਾਂ ਗੱਲਾਂ ਦਾ ਅੰਦਾਜ਼ਾ ਲਾ ਕੇ ਮਨੁੱਖ ਦੀ ਮਹਾਨਤਾ ਨੂੰ ਤੋਲਿਆ ਜਾਂਦਾ ਹੈ। ਜਦੋਂ ਫਿਰ ਇਹ ਅੱਗੇ ਹੋਏ ਤਾਂ ਫਿਰ ਉਸ ਦੀ ਨਕਲ ਹੋਵੇਗੀ। ਚੌਧਰੀਆਂ ਦੀ ਨਕਲ ਹੋਵੇਗੀ। ਧਨਵਾਨਾਂ ਦੀ ਨਕਲ ਹੋਵੇਗੀ, ਗੁਣਵਾਨਾਂ ਅਤੇ ਧਰਮੀਆਂ ਦੀ ਨਕਲ ਨਹੀਂ ਹੋਵੇਗੀ।

ਜੇਕਰ ਅਸੀਂ ਧਨ ਦੇ ਪੈਮਾਨੇ ਨਾਲ, ਪੱਦਵੀ ਦੇ ਪੈਮਾਨੇ ਨਾਲ ਮਾਪਾਂਗੇ ਤਾਂ ਸਾਡੇ ਇਸ ਪੈਮਾਨੇ ’ਤੇ ਕਬੀਰ ਪੂਰਾ ਨਹੀਂ ਉਤਰਦਾ। ਫ਼ਰੀਦ ਪੂਰੇ ਨਹੀਂ ਉਤਰਦੇ। ਸਦਨਾ, ਸੈਣ, ਤ੍ਰਿਲੋਚਨ, ਨਾਮਦੇਵ ਪੂਰੇ ਨਹੀਂ ਉਤਰਦੇ। ਪਰ ਧਰਮ ਦੀ ਦੁਨੀਆਂ ਵਿਚ ਉਹ ਸਭ ਇੰਨੇ ਅੱਗੇ ਹਨ ਕਿ ਪ੍ਰਮਾਤਮਾ ਦੇ ਦਰ ’ਤੇ ਦਸਤਕ ਦੇ ਦਿੱਤੀ ਹੈ, ਪ੍ਰਮਾਤਮਾ ਦੇ ਸਿੰਘਾਸਣ ’ਤੇ ਜਾ ਬੈਠੇ ਹਨ। ਹਕੀਕੀ ਜਿਹੜਾ ਆਨੰਦ ਸੀ, ਉਹਨਾਂ ਨੇ ਮਾਣਿਆ।

ਸੰਸਾਰ ਵਿਚ ਜੇਕਰ ਤਰੱਕੀ ਕਰਨੀ ਹੈ ਤਾਂ ਕੁਝ ਮਿਹਨਤ ਤੇ ਠੋਕਰਾਂ ਤਾਂ ਹਨ, ਪਰ ਪ੍ਰਲੋਕ ਦੇ ਮਾਰਗ ਵਿਚ ਅਗਾਂਹ ਵੱਧਣਾ ਹੈ ਤਾਂ ਠੋਕਰਾਂ ਹੀ ਠੋਕਰਾਂ ਹਨ। ਬਿਨਾਂ ਠੋਕਰਾਂ ਦੇ ਕੁਝ ਵੀ ਨਹੀਂ ਹੈ। ਰੱਬ ਦਾ ਨਿਯਮ ਹੀ ਅਜਿਹਾ ਹੈ। ਹੋ ਸਕਦਾ ਹੈ ਸੌਖੇ ਤਰੀਕੇ ਨਾਲ ਧਨ ਮਿਲ ਜਾਏ, ਪ੍ਰੰਤੂ ਸੌਖੇ ਤਰੀਕੇ ਨਾਲ ਧਰਮ ਤਾਂ ਬਿਲਕੁਲ ਹੀ ਨਹੀਂ ਮਿਲਦਾ। ਹੋ ਸਕਦਾ ਹੈ ਧਨ ਪਿਉ ਤੇ ਦਾਦੇ ਦਾ ਵੀ ਮਿਲ ਜਾਏ, ਪਰ ਧਰਮ ਤਾਂ ਆਪ ਹੀ ਕਮਾਉਣਾ ਪੈਂਦਾ ਹੈ। ਆਪ ਮਿਹਨਤ ਕਰਨੀ ਪੈਂਦੀ ਹੈ। ਇਸ ਕਰਕੇ ਜ਼ਿਆਦਾਤਰ ਲੋਕ ਧਰਮ ਦੇ ਮਾਰਗ ਵਿਚ ਪਛੜਦੇ ਜਾ ਰਹੇ ਹਨ। ਕਾਰਨ ? ਇਕ ਤਾਂ ਨਕਲ ਕਿਸ ਦੀ ਕਰਨ ? ਅੱਗੇ ਹੈ ਹੀ ਕੁਝ ਨਹੀਂ। ਜਿਹੜਾ ਅੱਗੇ ਨਹੀਂ, ਉਸ ਦੇ ਪਿੱਛੇ ਚੱਲਣ ਦਾ ਕੀ ਸੁਆਦ ? ਨਕਲ ਹਮੇਸ਼ਾ ਉਸ ਦੀ ਹੁੰਦੀ ਹੈ, ਜਿਹੜਾ ਅੱਗੇ ਹੈ।

ਧਾਰਮਿਕ ਮੰਦਿਰਾਂ ਵਿਚ ਪ੍ਰਧਾਨ ਹੈ, ਸਕੱਤਰ ਹੈ, ਗ੍ਰੰਥੀ ਸਾਹਿਬ ਹਨ, ਪ੍ਰਚਾਰਕ ਹਨ, ਰਾਗੀ ਹਨ ਜਾਂ ਹੋਰ ਸੇਵਾ ਕਰਨ ਵਾਲੇ ਹਨ। ਜੇ ਤੁਸੀਂ ਇਹਨਾਂ ਨੂੰ ਅੱਗੇ ਮੰਨ ਲਉ ਤਾਂ ਗੁਸਤਾਖ਼ੀ ਮਾਫ਼! ਇਹ ਵੀ ਇਕ ਭਰਮ ਹੈ, ਇਹ ਅੱਗੇ

ਨਹੀਂ ਹਨ। ਕਿਸੇ ਕਿਸੇ ਥਾਂ ਜਿਥੇ ਆਮ ਜਨਤਾ ਖੜੀ ਹੈ, ਉਥੋਂ ਵੀ ਪੱਛੜ ਗਏ ਹਨ। ਬਖ਼ਸ਼ਿਸ਼ ਹੈ ਕਿਤੇ ਕਿਤੇ ਮੇਰੇ ਪਾਤਿਸ਼ਾਹ ਦੀ ਕਿ ਹਾਂ, ਇਹ ਪ੍ਰਧਾਨ ਹੈ। ਵੈਸੇ ਤਾਂ ਹਿੰਦੁਸਤਾਨ ਵਿਚ ਮੈਂ ਨਾਅਰਾ ਲਾਇਆ ਹੈ ਕਿ ਪ੍ਰਧਾਨ ਸਿਰਮੌਰ ਰੁਤਬਾ ਹੈ, ਸਭ ਤੋਂ ਉੱਚਾ। ਸਾਧ ਸੰਗਤ ਵਿਚ ਪ੍ਰਧਾਨ ਕੇਵਲ ਗੁਰੂ ਗ੍ਰੰਥ ਸਾਹਿਬ ਹਨ, ਹੋਰ ਕੋਈ ਨਹੀਂ। ਇਸ ਕਰਕੇ ਪੰਜ ਪਿਆਰਿਆਂ ਦੀ ਚੋਣ ਹੋਇਆ ਕਰੇ। ਜਿਥੇ ਹੰਕਾਰ ਨੂੰ ਪ੍ਰਮਾਤਮਾ ਦੇ ਚਰਨਾਂ ਵਿਚ ਰੱਖਣਾ ਸੀ, ਉਥੇ ਹੰਕਾਰ ਦਾ ਬੂਟਾ ਲਾਉਣਾ, ਬਹੁਤ ਵੱਡਾ ਅਨਰਥ ਹੋ ਗਿਆ।

ਅਸੀਂ ਦੇਖਦੇ ਹਾਂ ਕਿ ਲੋਕ ਦੇ ਮਾਰਗ ਵਿਚ ਤਾਂ ਕੋਈ ਅੱਗੇ ਅਤੇ ਕੋਈ ਬਹੁਤ ਧਨਵਾਨ ਬਣ ਗਿਆ ਹੈ। ਕਿਸੇ ਦੀ ਸਮਰੱਥਾ ਬਹੁਤ ਜ਼ਿਆਦਾ ਹੈ। ਕਿਸੇ ਦੀ ਰਾਜ ਦਰਬਾਰ ਤੱਕ ਪਹੁੰਚ ਹੋ ਗਈ ਹੈ। ਲੋਕੀਂ ਕਹਿੰਦੇ ਹਨ ਕਿ ਇਸ ਦੀ ਨਕਲ ਕਰੀਏ। ਇਹ ਲੋਕ ਦੇ ਵਿਚ ਬਹੁਤ ਅੱਗੇ ਲੰਘ ਗਿਆ ਹੈ। ਹੁਣ ਪ੍ਰਲੋਕ ਦੇ ਮਾਰਗ ਵਿਚ ਜਿਹੜਾ ਅੱਗੇ ਲੰਘ ਗਿਆ, ਉਸ ਦੀ ਨਕਲ ਕਰੀਏ। ਕਿਥੋਂ ਲੱਭੀਏ ਉਸ ਨੂੰ ? ਜੀਵਨ ਵਿਚ ਕੁਝ ਨਾ ਕੁਝ ਖ਼ਾਮੀਆਂ ਦਿੱਸ ਪੈਂਦੀਆਂ ਹਨ।

ਦੂਰ-ਦ੍ਰਿਸ਼ਟ ਗੁਰੂ ਨਾਨਕ ਦੇਵ ਜੀ ਮਹਾਰਾਜ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਾਨੂੰ ਸ਼ਬਦ ਨਾਲ ਜੋੜਿਆ ਹੈ। ਸ਼ਬਦ ਉਹ ਮੂਲ ਸੱਤਾ ਹੈ ਜਿਹੜੀ ਮਨੁੱਖ ਨੂੰ ਆਪਣੇ ਮੂਲ ਅਨਾਥਾਂ ਦੇ ਨਾਥ ਨਾਲ ਜੋੜਦੀ ਹੈ। ਗੁਰੂ ਅਮਰਦਾਸ ਜੀ ਕਹਿੰਦੇ ਹਨ, ਸ਼ਬਦ ਦੀ ਪਹੁੰਚ ਤਿੰਨ ਲੋਕਾਂ ਤੱਕ ਹੈ। ਜੋ ਤੁਸੀਂ ਬੋਲਦੇ ਹੋ, ਨਾਸ਼ ਨਹੀਂ ਹੁੰਦਾ, ਰਹਿੰਦਾ ਹੈ ਬ੍ਰਹਿਮੰਡ ਵਿਚ। ਸ਼ਬਦ ਵਿਚ ਜਿੰਨੀ ਸ਼ਕਤੀ ਹੋਵੇ, ਉੱਨੀ ਦੂਰ ਤੱਕ ਆਪਣਾ ਅਸਰ ਕਰਦਾ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਬਾ ਫ਼ਰੀਦ ਜੀ ਦੇ ਡੇਰੇ ਵਿਚ ਇਹ ਵਿਆਖਿਆ ਕੀਤੀ ਕਿ ਇਕ ਬਚਨ ਨਾਲ ਮਨੁੱਖ ਦੇ ਸਾਰੇ ਗ਼ੁਬਾਰ ਧੋਤੇ ਜਾ ਸਕਦੇ ਹਨ। ਮਨੁੱਖ ਨੂੰ ਸ਼ਾਂਤ ਕੀਤਾ ਜਾ ਸਕਦਾ ਹੈ। ਮਨੁੱਖ ਦੇ ਸਾਰੇ ਪਾਪ ਵੀ ਧੋਤੇ ਜਾ ਸਕਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਬਚਨ ਹੀ ਸਤਿਗੁਰੂ ਹੈ। ਫ਼ਰੀਦ ਕਹਿਣ ਲੱਗੇ ਕਿ ਕੀ ਇਕ ਬਚਨ ਨਾਲ ਗੱਲ ਬਣ ਸਕਦੀ ਹੈ ? ਹਾਂ, ਇਕ ਬਚਨ ਨਾਲ ਗੱਲ ਬਣ ਸਕਦੀ ਹੈ। ਫ਼ਰੀਦ ਕਹਿੰਦੇ ਹਨ, ਮਹਾਰਾਜ! ਬੜੀ ਸਾਧਨਾ ਕਰਨੀ ਪੈਂਦੀ ਹੈ। ਇਹ ਹੋ ਨਹੀਂ ਸਕਦਾ। ਕੁਦਰਤੀ ਗੱਲ ਹੈ ਕਿ ਫ਼ਰੀਦ ਦੀ ਹਿਮਾਇਤ ਸ਼ੇਖ਼ ਸੁਲਤਾਨ ਨੇ ਵੀ ਕਰਨੀ ਸੀ।

ਇਤਿਹਾਸ ਵਿਚ ਲਿਖਿਆ ਹੈ ਕਿ ਸ਼ੇਖ਼ ਸੁਲਤਾਨ ਬਾਬਾ ਫ਼ਰੀਦ ਦਾ ਦੋਸਤ ਸੀ। ਉਹ ਬੜਾ ਉੱਚੀ-ਉੱਚੀ ਕਹਿਣ ਲੱਗਾ, ਮਹਾਰਾਜ! ਇਹ ਗ਼ਲਤ ਹੈ ਕਿ ਇਕੋ ਸ਼ਬਦ ਨਾਲ ਗੱਲ ਬਣ ਸਕਦੀ ਹੈ। ਸਾਹਿਬ ਕਹਿਣ ਲੱਗੇ, ਹਾਂ, ਇਕੋ ਬਚਨ ਨਾਲ ਗੱਲ ਬਣ ਸਕਦੀ ਹੈ। ਸੁਲਤਾਨ ਬੜਾ ਬੋਲਣ ਲੱਗ ਪਿਆ। ਸਤਿਗੁਰੂ ਨੇ ਇਕ ਅਜਿਹਾ ਬਚਨ ਕਹਿ ਦਿੱਤਾ ਜਿਸ ਵਿਚ ਸ਼ੇਖ਼ ਸੁਲਤਾਨ ਨੇ ਆਪਣੀ ਬੇਇੱਜ਼ਤੀ ਮਹਿਸੂਸ ਕੀਤੀ। ਕ੍ਰੋਧਿਤ ਹੋ ਗਿਆ। ਹੱਥ ਉਸ ਦੇ ਕੰਬਣ ਲੱਗ ਪਏ। ਸਾਹਿਬ ਕਹਿੰਦੇ ਹਨ, ਸ਼ੇਖ਼! ਤੈਨੂੰ ਕੀ ਹੋ ਗਿਆ ਹੈ ? ਮਹਾਰਾਜ! ਤੁਸੀਂ ਇਕ ਬਚਨ ਹੀ ਅਜਿਹਾ ਕਰ ਦਿੱਤਾ ਹੈ। ਸਾਹਿਬ ਕਹਿੰਦੇ ਹਨ, ਜੇਕਰ ਇਕ ਬਚਨ ਤਪਾ ਸਕਦਾ ਹੈ ਤਾਂ ਇਕ ਬਚਨ ਸ਼ਾਂਤ ਵੀ ਕਰ ਸਕਦਾ ਹੈ। ਮੈਂ ਤੈਨੂੰ ਦੱਸਣਾ ਸੀ ਕਿ ਇਕ ਬਚਨ ਦੀ ਸ਼ਕਤੀ ਕਿੰਨੀ ਹੈ। ਫ਼ਰਕ ਸਿਰਫ਼ ਇੰਨਾ ਹੈ ਕਿ ਜਿਸ ਬਚਨ ਨਾਲ ਬੰਦਾ ਤੱਪ ਜਾਂਦਾ ਹੈ, ਉਹ ਤਾਂ ਸੁਣਦਾ ਹੈ, ਪਰ ਜਿਸ ਬਚਨ ਨਾਲ ਬੰਦਾ ਸ਼ਾਂਤ ਹੋ ਸਕਦਾ ਹੈ, ਉਹ ਤਾਂ ਸੁਣਦਾ ਹੀ ਨਹੀਂ। ਜੇ ਕਿਸੇ ਵੇਲੇ ਸੁਣ ਲਵੇ ਤਾਂ ਸ਼ਾਂਤ ਹੋ ਸਕਦਾ ਹੈ। ਰੱਬੀ ਗੁਣਾਂ ਦਾ ਖ਼ਜ਼ਾਨਾ ਖੁੱਲ੍ਹ ਜਾਂਦਾ ਹੈ ਜਦੋਂ ਮਨੁੱਖ ਇਕ ਸਿੱਖਿਆ ਮੰਨ ਲੈਂਦਾ ਹੈ।

ਮਾਰਗ ਦੋ ਹਨ, ਇਕ ਲੋਕ ਦਾ ਤੇ ਇਕ ਪ੍ਰਲੋਕ ਦਾ। ਕੋਈ ਲੋਕ ਵਿਚ ਬਹੁਤ ਤਰੱਕੀ ਕਰ ਲੈਂਦਾ ਹੈ ਤੇ ਕੋਈ ਪ੍ਰਲੋਕ ਦੇ ਮਾਰਗ ਵਿਚ ਤਰੱਕੀ ਕਰ ਲੈਂਦਾ ਹੈ। ਹੁਣ ਇਹ ਚੱਲਿਆ ਹੋਇਆ ਹੈ ਕਿ ਪ੍ਰਲੋਕ ਜਾਂਦਾ ਹੈ ਤਾਂ ਜਾਵੇ ਪਰ ਲੋਕ ਸੰਵਾਰੋ। ਧਰਮ ਮਿਲੇ ਚਾਹੇ ਨਾ ਮਿਲੇ, ਪਰ ਲੋਕ ਦੀਆਂ ਖ਼ੁਸ਼ੀਆਂ ਮਿਲਣੀਆਂ ਚਾਹੀਦੀਆਂ ਹਨ। ਧਰਮ ਮਿਲੇ ਚਾਹੇ ਨਾ ਮਿਲੇ, ਕੋਈ ਬਹੁਤੀ ਲੋੜ ਨਹੀਂ, ਪਰ ਧਨ ਮਿਲਣਾ ਚਾਹੀਦਾ ਹੈ।

ਇਕ ਜ਼ਮਾਨਾ ਸੀ ਕਿ ਲੋਕੀਂ ਧਰਮ ਦੀ ਖ਼ਾਤਿਰ ਧਨ ਕੁਰਬਾਨ ਕਰ ਦਿੰਦੇ ਸਨ ਪਰ ਅੱਜ ਜ਼ਮਾਨਾ ਹੈ ਧਨ ਦੀ ਖ਼ਾਤਿਰ ਧਰਮ ਕੁਰਬਾਨ ਹੋ ਰਿਹਾ ਹੈ। ਮਨੁੱਖ ਦੇ ਜੀਊਣ ਦਾ ਢੰਗ ਉਲਟਾ ਹੋ ਗਿਆ ਹੈ। ਜੇ ਰਿਸ਼ੀ ਵਿਸ਼ਿਸ਼ਟ ਦਰਬਾਰ ਵਿਚ ਆ ਜਾਣ ਤਾਂ ਰਾਮ ਨੂੰ ਵੀ ਮੱਥਾ ਟੇਕਣਾ ਪੈਂਦਾ ਸੀ। ਧਰਮ ਸਿੰਘਾਸਣ 'ਤੇ ਸੀ, ਰਾਜਨੀਤੀ ਕਦਮਾਂ ਵਿਚ ਸੀ। ਅੱਜ ਕੀ ਹੈ ? ਰਾਜਨੀਤੀ ਤੇ ਸੰਸਾਰਕ ਬਿਰਤੀਆਂ ਸਿੰਘਾਸਣ 'ਤੇ ਜਾ ਬੈਠੀਆਂ ਹਨ ਤੇ ਧਰਮ ਨੂੰ ਅਸੀਂ ਪੈਰਾਂ ਵਿਚ ਰੋਲ ਕੇ ਰੱਖ ਦਿੱਤਾ ਹੈ।

ਜ਼ਮੀਨ ਉੱਤੇ ਚੱਲਣ ਲਈ ਪੈਰਾਂ ਵਿਚ ਜੁੱਤੀ ਚਾਹੀਦੀ ਹੈ ਕਿਉਂਕਿ ਜ਼ਮੀਨ ਕਿਤੇ ਠੰਢੀ ਹੈ, ਕਿਤੇ ਰੋੜੇ ਹਨ, ਕਿਤੇ ਚਿੱਕੜ ਹੈ। ਧਨ ਪੈਰਾਂ ਦੀ ਜੁੱਤੀ ਹੈ। ਜ਼ਮੀਨ ਉੱਤੇ ਚੱਲਣ ਲਈ ਇਹ ਇਕ ਸਹਾਰਾ ਹੈ - ਗਰਮੀ ਤੋਂ ਬੱਚਣਾ, ਸਰਦੀ ਤੋਂ ਬੱਚਣਾ। ਧਰਮ ਸਿਰ ਦੀ ਪੱਗ ਹੈ। ਦੋਵੇਂ ਚਾਹੀਦੇ ਹਨ। ਦੋਹਾਂ ਦਾ ਆਪਣਾ ਆਪਣਾ ਸਿੰਘਾਸਣ ਹੈ। ਜੁੱਤੀਆਂ ਨੂੰ ਸਿਰ ਉੱਤੇ ਰੱਖ ਲਉ ਤੇ ਪੱਗ ਨੂੰ ਪੈਰਾਂ ਵਿਚ ਪਾ ਲਉ ਤਾਂ ਗੱਲ ਉਲਟੀ ਹੋ ਜਾਵੇਗੀ। 99% ਲੋਕਾਂ ਨੇ ਪੈਰਾਂ ਦੀ ਜੁੱਤੀ ਨੂੰ ਸਿਰ ਉੱਤੇ ਰੱਖਿ ਲਿਆ ਹੈ ਤੇ ਸਿਰ ਦੀ ਪੱਗ ਨੂੰ ਪੈਰਾਂ ਵਿਚ ਵੀ ਨਹੀਂ, ਕਿਤੇ ਗੰਦਗੀ ਵਿਚ ਰੋਲ ਕੇ ਰੱਖ ਦਿੱਤਾ ਹੈ।

ਸੰਸਾਰ ਵਿਚ ਚੱਲਣ ਲਈ ਧਨ ਚਾਹੀਦਾ ਹੈ, ਪੈਰਾਂ ਦੀ ਜੁੱਤੀ ਚਾਹੀਦੀ ਹੈ ਪਰ ਨਿਰੰਕਾਰ ਦੇ ਦੇਸ਼ ਵਿਚ ਪਹੁੰਚਣ ਲਈ ਕੇਵਲ ਪੱਗ ਚਾਹੀਦੀ ਹੈ। ਜਿਸ ਸਮੇਂ ਅਸੀਂ ਗੁਰਦੁਆਰੇ ਆਉਂਦੇ ਹਾਂ, ਜੁੱਤੀਆਂ ਬਾਹਰ ਲਾਹੁੰਦੇ ਹਾਂ, ਪੱਗ ਲਾਹੁਣ ਦੀ ਲੋੜ ਨਹੀਂ। ਧਨ ਦਾ ਮਾਰਗ ਇਥੇ ਨਹੀਂ ਆ ਸਕਦਾ। ਸਿਰਫ਼ ਧਾਰਮਿਕ ਜਜ਼ਬੇ ਹੀ ਆ ਸਕਦੇ ਹਨ। ਜੁੱਤੀ ਬਾਹਰ ਰੱਖਣੀ ਪੈਂਦੀ ਹੈ। ਜਿਨ੍ਹਾਂ ਲੋਕਾਂ ਨੇ ਜੁੱਤੀਆਂ ਨੂੰ ਬਹੁਤ ਵੱਡੀ ਮਹਾਨਤਾ ਦੇ ਦਿੱਤੀ ਹੈ, ਉਹਨਾਂ ਦੇ ਧਰਮ-ਮੰਦਿਰਾਂ ਵਿਚ ਜ਼ਰੂਰ ਜੁੱਤੀ ਚੱਲੀ ਗਈ ਹੈ। ਉਹਨਾਂ ਦੇ ਧਾਰਮਿਕ ਮੰਦਿਰਾਂ ਵਿਚ ਧਰਮ ਦੀ ਕੋਈ ਗੱਲ ਨਹੀਂ, ਜੁੱਤੀਆਂ ਦੀ ਗੱਲ ਹੈ। ਮਸਜਿਦ ਵਿਚ ਜੁੱਤੀਆਂ ਨਹੀਂ ਜਾ ਸਕਦੀਆਂ। ਜੈਨ ਮੰਦਿਰ ਵਿਚ ਜੁੱਤੀ ਨਹੀਂ ਜਾ ਸਕਦੀ। ਬੋਧ ਮੰਦਿਰ ਵਿਚ ਜੁੱਤੀ ਨਹੀਂ ਜਾ ਸਕਦੀ। ਗੁਰਦੁਆਰਿਆਂ ਵਿਚ ਜੁੱਤੀ ਨਹੀਂ ਜਾ ਸਕਦੀ। ਸਿਰ ਉੱਪਰ ਰੁਮਾਲ ਨਹੀਂ ਬੰਨ੍ਹਿਆ ਤਾਂ ਬ੍ਰਾਹਮਣ ਵੇਦਾਂ ਦਾ ਪਾਠ ਨਹੀਂ ਕਰ ਸਕਦਾ। ਸਿਰ ਢੱਕਿਆ ਨਹੀਂ ਤਾਂ ਮੁਸਲਮਾਨ ਨਮਾਜ਼ ਨਹੀਂ ਪੜ੍ਹ ਸਕਦਾ। ਜੇ ਸਿੱਖ ਕਹੇ ਕਿ ਮੈਨੂੰ ਇਸ ਦੀ ਲੋੜ ਨਹੀਂ ਤਾਂ ਉਸ ਨੇ ਪੈਰ ਦੀ ਜੁੱਤੀ ਨੂੰ ਸਿਰ ’ਤੇ ਰੱਖ ਲਿਆ, ਕਿਉਂਕਿ ਸਿਰ ’ਤੇ ਕੁਝ ਨਾ ਕੁਝ ਤਾਂ ਰੱਖਣਾ ਪਵੇਗਾ।

ਧਨ ਦਾ ਮਾਣ ਇੰਨਾ ਹੋ ਗਿਆ ਕਿ ਉਸ਼ ਨੂੰ ਹੀ ਸਿਰ ’ਤੇ ਰੱਖ ਲਿਆ। ਦੋਵੇਂ ਚਾਹੀਦੀਆਂ ਹਨ, ਪੈਰ ਦੀ ਜੁੱਤੀ ਵੀ ਚਾਹੀਦੀ ਹੈ ਤੇ ਸਿਰ ਦੀ ਪੱਗ ਵੀ ਚਾਹੀਦੀ ਹੈ। ਇਹ ਪੱਗ ਗੁਰੂ ਤੱਕ ਆ ਸਕਦੀ ਹੈ, ਪਰ ਜੁੱਤੀ ਨਹੀਂ ਆ ਸਕਦੀ। ਧਾਰਮਿਕ ਜਜ਼ਬੇ ਇਥੇ ਆ ਸਕਦੇ ਹਨ।

ਜਦੋਂ ਕੋਈ ਮਨੁੱਖ ਪੁੱਛਦਾ ਹੈ ਕਿ ਪੱਗ ਦੀ ਲੋੜ ਕੀ ਹੈ ? ਕੇਸਾਂ ਦੀ ਲੋੜ

ਕੀ ਹੈ ? ਉਦੋਂ ਕਹਿਣਾ ਪੈਂਦਾ ਹੈ ਕਿ ਪੁਰਖਾ! ਤੂੰ ਚੱਲਿਆ ਹੀ ਇਕ ਮਾਰਗ 'ਤੇ ਹੈਂ। ਤੈਨੂੰ ਇਕ ਮਾਰਗ ਦਾ ਪਤਾ ਹੈ, ਦੂਸਰੇ ਦਾ ਪਤਾ ਹੀ ਨਹੀਂ। ਜਦੋਂ ਤੈਨੂੰ ਪਤਾ ਹੀ ਨਹੀਂ ਤਾਂ ਘੱਟੋ ਘੱਟ ਗੁਰੂ ਕੋਲੋਂ ਪੁੱਛ ਤਾਂ ਲੈ। ਗੁਰੂ ਮਾਰਗ ਦੱਸਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਲੰਮੀ ਦ੍ਰਿਸ਼ਟੀ ਮਾਰ ਕੇ ਦੇਖਿਆ ਕਿਉਂਕਿ ਮਨੁੱਖ ਦਾ ਸਰੀਰ ਕੁਝ ਸੰਸਾਰ ਦਾ ਹਿੱਸਾ ਹੈ ਤੇ ਮਨੁੱਖ ਦੀ ਆਤਮਾ ਨਿਰਾ ਪ੍ਰਕਾਸ਼ ਦਾ ਹਿੱਸਾ ਹੈ ਤਾਂ ਆਪ ਨੇ ਰਾਜ ਜੋਗ ਦਾ ਨਾਅਰਾ ਲਾਇਆ। ਸੰਸਾਰ ਵਿਚ ਵੀ ਚੱਲ, ਕਰਤਾਰ ਦੇ ਮਾਰਗ 'ਤੇ ਵੀ ਚੱਲ। ਤੂੰ ਸਿਰਫ਼ ਰਾਜਾ ਨਾ ਬਣ, ਸਿਰਫ਼ ਜੋਗੀ ਨਾ ਬਣ। ਰਾਜ-ਜੋਗੀ ਬਣੀਂ। ਰਿਸ਼ੀ ਸਿਰਫ਼ ਰਿਸ਼ੀ ਹੋਇਆ ਕਰਦੇ ਸਨ। ਰਾਜੇ ਸਿਰਫ਼ ਰਾਜੇ ਹੋਇਆ ਕਰਦੇ ਸਨ।

ਰਾਜ-ਰਿਸ਼ੀਆਂ ਦੀ ਦੁਨੀਆਂ ਨੂੰ ਜਨਮ ਦਿੱਤਾ ਗੁਰੂ ਗੋਬਿੰਦ ਸਿੰਘ ਜੀ ਨੇ, ਗੁਰੂ ਨਾਨਕ ਦੇਵ ਜੀ ਨੇ। ਨਿਰਾ ਰਾਜਾ ਨਹੀਂ, ਬਦਮਾਸ਼ ਹੋ ਜਾਏਗਾ। ਨਿਰਾ ਰਿਸ਼ੀ ਵੀ ਨਹੀਂ, ਸੰਸਾਰ 'ਤੇ ਚੱਲਣਾ ਔਖਾ ਹੋ ਜਾਏਗਾ। ਆਖ਼ਿਰ ਜੀਵਨ ਤਾਂ ਬਤੀਤ ਕਰਨਾ ਹੈ। ਇਸ ਲਈ ਤੂੰ ਰਾਜ-ਰਿਸ਼ੀ ਬਣ। ਤੇਰੇ ਪੈਰਾਂ ਵਿਚ ਜੁੱਤੀ ਵੀ ਚਾਹੀਦੀ ਹੈ, ਤੇਰੇ ਸਿਰ 'ਤੇ ਪੱਗ ਵੀ ਚਾਹੀਦੀ ਹੈ।

ਇਸ ਮਾਰਗ ਨੂੰ ਜਨਮ ਦਿੱਤਾ ਗੁਰੂ ਨਾਨਕ ਦੇਵ ਜੀ ਨੇ। ਕਿਰਤ ਕਰਕੇ ਲੋਕ ਸਵਾਰੋ, ਕੀਰਤੀ ਕਰਕੇ ਪ੍ਰਲੋਕ ਸਵਾਰੋ। ਕਿਰਤ ਬੰਦੇ ਨੇ ਇੰਨੀ ਵਧਾ ਲਈ ਕਿ ਕਿਰਤ ਕੀਰਤੀ ਨਹੀਂ ਕਰਨ ਦਿੰਦੀ। ਧਨ ਵੱਧ ਗਿਆ, ਧਰਮ ਘੱਟ ਗਿਆ। ਜੁੱਤੀਆਂ ਦੇ ਘਰ ਵਿਚ 50-50 ਜੋੜੇ ਪਏ ਹਨ ਪਰ ਪੱਗ ਇਕ ਵੀ ਨਹੀਂ ਰਹੀ। ਇਸ ਤੋਂ ਇਹ ਗੱਲ ਸਪੱਸ਼ਟ ਹੋ ਗਈ ਹੈ ਕਿ ਇਹ ਸਿਰਫ਼ ਗਰਮੀ ਤੋਂ ਬਚਣਾ ਚਾਹੁੰਦੇ ਹਨ, ਪੱਥਰਾਂ ਤੋਂ ਬਚਣਾ ਚਾਹੁੰਦੇ ਹਨ, ਸਰਦੀ ਤੋਂ ਬਚਣਾ ਚਾਹੁੰਦੇ ਹਨ, ਪਰ ਜਿਹੜਾ ਪ੍ਰਲੋਕ ਦਾ ਮਾਰਗ ਹੈ, ਉਸ ਦੀ ਤਾਂ ਫ਼ਿਕਰ ਹੀ ਨਹੀਂ। ਫਿਰ ਅਜਿਹੇ ਮਨੁੱਖ ਨੂੰ ਬਹੁਤ ਸਿਆਣਾ ਨਹੀਂ ਕਿਹਾ ਜਾ ਸਕਦਾ। ਜਿਹੜਾ ਧਰਮ ਨੂੰ ਭੁਲਾ ਦੇਵੇ, ਵਿਦਵਾਨ ਕਹਿੰਦੇ ਹਨ, ਉਹ ਮੂਰਖ ਨਹੀਂ, ਮੂਰਖਾਂ ਦਾ ਸਰਦਾਰ ਹੈ।

ਜਿਹੜੇ ਪ੍ਰਲੋਕ ਦੇ ਮਾਰਗ ਉੱਤੇ ਚੱਲੇ, ਉਹ ਪ੍ਰਮਾਤਮਾ ਤੱਕ ਪਹੁੰਚ ਗਏ। ਉਹ ਜੱਪਦੇ ਸਨ ਸੁਆਸ ਸੁਆਸ। ਉਹ ਉੱਠਦੇ ਸਨ ਅੰਮ੍ਰਿਤ ਵੇਲੇ। ਕੋਈ ਅਜਿਹੇ ਵੀ ਸਨ ਕਿ ਧਰਮ ਦੀ ਖ਼ਾਤਿਰ ਜਾਨ ਵੀ ਕੁਰਬਾਨ ਕਰ ਦਿੰਦੇ ਸਨ। ਕੁਝ

ਅਜਿਹੇ ਵੀ ਸਨ ਜਿਨ੍ਹਾਂ ਨੇ ਧਰਮ ਦੀ ਖ਼ਾਤਿਰ ਪੁੱਤਰਾਂ ਨੂੰ ਵੀ ਕੁਰਬਾਨ ਕਰ ਦਿੱਤਾ, ਧਨ ਦੀ ਕੋਈ ਪ੍ਰਵਾਹ ਹੀ ਨਹੀਂ।

ਹੁਣ ਅਜਿਹਾ ਜ਼ਮਾਨਾ ਆ ਗਿਆ ਹੈ ਕਿ ਮਨੁੱਖ ਧਨ ਦੀ ਖ਼ਾਤਿਰ ਧਰਮ ਛੱਡ ਸਕਦਾ ਹੈ। ਹੈ ਇਹ ਚਾਰ ਦਿਨ ਦੀ ਜ਼ਿੰਦਗੀ ਪਰ ਫਿਰ ਅੱਗੇ ਪਤਾ ਲੱਗਦਾ ਹੈ ਲੰਮੇ ਦੁੱਖ ਦਾ। ਅਸੀਂ ਸਾਰੇ ਵੀ ਪ੍ਰਲੋਕ ਦੇ ਮਾਰਗ 'ਤੇ ਚੱਲੀਏ ਤਾਂ ਜੋ ਉਸ ਪ੍ਰਮਾਤਮਾ ਦੇ ਦਰ ਤੱਕ ਪਹੁੰਚ ਸਕੀਏ। ਹਾਂ, ਰਸਤੇ ਵਿਚ ਔਕੜਾਂ ਜ਼ਰੂਰ ਹਨ, ਪਰ ਜੇਕਰ ਮਨੁੱਖ ਚੱਲਣਾ ਸ਼ੁਰੂ ਕਰ ਦੇਵੇ ਤਾਂ ਸਤਿਗੁਰੂ ਆਪ ਹੀ ਮੇਹਰ ਕਰ ਦਿੰਦੇ ਹਨ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ। ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

# ਅੰਮ੍ਰਿਤ

ਗੁਰੂ ਪਿਆਰੇ ਖਾਲਸਾ ਜੀ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।। ਸਤਿਗੁਰੂ ਦੇ ਵਾਕ ਹਨ -

***ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥***
***ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥*** *(ਅੰਗ ੧੨੪੫)*

ਭਾਵ ਧਰਮ ਦੀ ਦੁਨੀਆਂ ਵਿਚ ਵੀ ਅਕਲ ਨਾਲ, ਸਮਝ ਨਾਲ, ਦਿਮਾਗ਼ ਨਾਲ, ਲੋਜਿਕ ਨਾਲ ਸਮਝ ਕੇ ਫਿਰ ਧਰਮ ਨੂੰ ਧਾਰਨ ਕੀਤਾ ਜਾਏ ਤਾਂ ਸਿੱਖ ਦਾ ਵਿਸ਼ਵਾਸ ਹੋਰ ਵਧੇਰੇ ਪੱਕਾ ਹੋਵੇਗਾ। ਇਸੇ ਲਈ ਸਿੱਖ ਨੌਜਵਾਨਾਂ ਦੇ ਮਨਾਂ ਵਿਚ ਜਿਹੜੇ ਸ਼ੰਕੇ ਹਨ, ਉਹ ਜਾਇਜ਼ ਹਨ। ਇਸ ਕਰਕੇ ਅਸੀਂ ਗੁਰੂ ਦੀ ਬਾਣੀ ਅਤੇ ਬਾਣੇ ਵਾਲੇ ਉਪਦੇਸ਼ ਨੂੰ ਧਾਰਨ ਕਰੀਏ ਤਾਂ ਜੋ ਸਾਡੇ ਸ਼ੰਕੇ ਦੂਰ ਹੋ ਜਾਣ।

ਆਮ ਸਿੱਖ ਨੌਜਵਾਨਾਂ ਦੇ ਮਨਾਂ ਵਿਚ ਅਜਿਹਾ ਵਿਚਾਰ ਹੈ ਕਿ ਸਾਨੂੰ ਅੰਮ੍ਰਿਤ ਛੱਕਣ ਦੀ ਕੀ ਲੋੜ ਹੈ। ਸਿੱਖ ਨੂੰ ਮਨੋਂ ਪਵਿੱਤਰ ਹੋਣਾ ਚਾਹੀਦਾ ਹੈ। ਜੇ ਸਾਡਾ ਮਨ ਸਾਫ਼ ਹੈ, ਅਸੀਂ ਕਰਮ ਚੰਗੇ ਕਰਦੇ ਹਾਂ ਤਾਂ ਫਿਰ ਕੀ ਲੋੜ ਹੈ ਕਿ ਅਸੀਂ ਅੰਮ੍ਰਿਤ ਛਕੀਏ। ਦਰਅਸਲ ਇਸ ਗੱਲ ਨਾਲ ਗੁਰੂ ਨਾਨਕ ਸਾਹਿਬ ਵੀ ਸਹਿਮਤ ਹਨ ਕਿ ਸਿੱਖ ਨੂੰ ਮਨੋਂ ਨਿਰਮਲ ਹੋਣਾ ਚਾਹੀਦਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਬਾਰੇ ਇਕ ਮਹੱਤਵਪੂਰਨ ਘਟਨਾ ਦਾ ਜ਼ਿਕਰ ਕੀਤਾ ਹੈ। ਕਹਿੰਦੇ ਹਨ, ਇਕ ਵਾਰ ਗੁਰੂ ਨਾਨਕ ਦੇਵ ਜੀ ਜਿਸ ਵੇਲੇ ਸੁਲਤਾਨਪੁਰ ਲੋਧੀ ਦੀਆਂ ਗਲੀਆਂ ਵਿਚ ਵਿਚਰ ਰਹੇ ਸਨ ਤਾਂ ਉਸ ਵੇਲੇ ਅਚਾਨਕ ਤੁਰਦਿਆਂ ਤੁਰਦਿਆਂ ਸਤਿਗੁਰੂ ਇਕ ਮਸਜਿਦ ਦੇ ਕੋਲ ਪਹੁੰਚੇ। ਗੁਰੂ ਨਾਨਕ ਸਾਹਿਬ ਜੀ ਨੇ ਦੇਖਿਆ ਕਿ ਮਸਜਿਦ ਦੇ ਬਾਹਰਵਾਰ ਖੜੇ ਮੌਲਵੀ ਸਾਹਿਬ ਤਾਂ ਆਪਣੇ ਕੁੜਤੇ ਨੂੰ ਰਗੜ ਕੇ

ਸਾਫ਼ ਕਰ ਰਹੇ ਸਨ। ਬਾਬਾ ਜੀ ਤਾਂ ਜਾਣਦੇ ਸਨ ਪਰ ਫਿਰ ਵੀ ਗੁਰੂ ਨਾਨਕ ਸਾਹਿਬ ਨੇ ਸੁਭਾਵਿਕ ਹੀ ਮੌਲਵੀ ਸਾਹਿਬ ਨੂੰ ਪੁੱਛਿਆ, ਮੌਲਵੀ ਸਾਹਿਬ! ਤੁਸੀਂ ਕੀ ਕਰ ਰਹੇ ਹੋ ? ਮੌਲਵੀ ਸਾਹਿਬ ਨੇ ਜਵਾਬ ਦਿੱਤਾ, ਗੁਰੂ ਨਾਨਕ ਜੀ! ਦਰਅਸਲ ਕੱਲ ਜਦੋਂ ਮੈਂ ਆਪਣੇ ਘਰ ਵਿਚ ਮਾਸ ਕੱਟ ਰਿਹਾ ਸੀ ਤਾਂ ਮਾਸ ਵਿਚੋਂ ਨਿਕਲੇ ਹੋਏ ਖ਼ੂਨ ਦੇ ਕੁਝ ਤੁਪਕੇ ਮੇਰੇ ਕੁੜਤੇ ਉੱਤੇ ਡਿੱਗ ਪਏ ਸਨ। ਅੱਜ ਉਹੀ ਖ਼ੂਨ ਨਾਲ ਲਿਬੜਿਆ ਕੁੜਤਾ ਪਾ ਕੇ ਮੈਂ ਨਮਾਜ਼ ਪੜ੍ਹਨ ਲਈ ਆ ਗਿਆ ਹਾਂ। ਹੁਣ ਇੰਨਾ ਸਮਾਂ ਨਹੀਂ ਹੈ ਕਿ ਮੈਂ ਵਾਪਸ ਘਰ ਜਾਵਾਂ ਤੇ ਕੁੜਤਾ ਬਦਲ ਕੇ ਆਵਾਂ, ਕਿਉਂਕਿ ਨਮਾਜ਼ ਪੜ੍ਹਨ ਦਾ ਸਮਾਂ ਹੋ ਚੁੱਕਿਆ ਹੈ।

ਗੁਰੂ ਨਾਨਕ ਦੇਵ ਮਹਾਰਾਜ ਨੇ ਸੁਭਾਵਿਕ ਹੀ ਪੁੱਛਿਆ ਕਿ ਮੌਲਵੀ ਸਾਹਿਬ! ਤੁਸੀਂ ਕੁੜਤਾ ਨਾ ਵੀ ਬਦਲੋ ਤਾਂ ਕੀ ਹੋ ਜਾਵੇਗਾ ? ਮੰਨ ਲਉ ਤੁਸਾਂ ਗੰਦਾ ਕੁੜਤਾ ਪਾ ਕੇ ਨਮਾਜ਼ ਪੜ੍ਹ ਲਈ ਹੈ ਤਾਂ ਕੀ ਫ਼ਰਕ ਪੈਣ ਲੱਗਿਆ ਹੈ ? ਜਵਾਬ ਮਿਲਿਆ, ਗੁਰੂ ਨਾਨਕ ਸਾਹਿਬ! ਸਾਡੇ ਇਹ ਮਰਯਾਦਾ ਹੈ ਕਿ ਜੇ ਕੱਪੜੇ ਗੰਦੇ ਹੋਣ, ਸਰੀਰ ਗੰਦਾ ਹੋਵੇ ਤਾਂ ਪੜ੍ਹੀ ਹੋਈ ਨਮਾਜ਼ ਰੱਬ ਦੇ ਹਜ਼ੂਰ ਵਿਚ ਪ੍ਰਵਾਨ ਨਹੀਂ ਹੁੰਦੀ। ਖ਼ੁਦਾ ਅਜਿਹੀ ਨਮਾਜ਼ ਨੂੰ ਪ੍ਰਵਾਨ ਨਹੀਂ ਕਰਦਾ। ਗੁਰੂ ਨਾਨਕ ਸਾਹਿਬ ਨੇ ਦੁਹਰਾ ਕੇ ਫਿਰ ਪੁੱਛਿਆ ਕਿ ਸੱਚਮੁੱਚ ਖ਼ੁਦਾ ਗੰਦੇ ਕੱਪੜਿਆਂ ਨਾਲ ਪੜ੍ਹੀ ਹੋਈ ਨਮਾਜ਼ ਨੂੰ ਪ੍ਰਵਾਨ ਨਹੀਂ ਕਰਦਾ ? ਮੌਲਵੀ ਕਹਿਣ ਲੱਗਾ, ਹਾਂ, ਜੇ ਹੱਥ ਪੈਰ ਗੰਦੇ ਹੋਣ, ਸਰੀਰ ਗੰਦਾ ਹੋਵੇ, ਕੱਪੜੇ ਗੰਦੇ ਹੋਣ ਤਾਂ ਪੜ੍ਹੀ ਹੋਈ ਨਮਾਜ਼ ਪ੍ਰਵਾਨ ਨਹੀਂ ਹੁੰਦੀ।

ਭਗਤ ਕਬੀਰ ਸਾਹਿਬ ਜੀ ਨੇ ਵੀ ਕੁਝ ਸੰਕੇਤ ਆਪਣੀ ਬਾਣੀ ਵਿਚ ਜ਼ਾਹਿਰ ਕੀਤੇ ਹਨ। ਭਗਤ ਸਾਹਿਬ ਕਹਿੰਦੇ ਹਨ -

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥*
*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥* *(ਅੰਗ ੧੩੮੧)*

ਭਾਵ ਨਮਾਜ਼ ਪੜ੍ਹਨ ਤੋਂ ਪਹਿਲਾਂ ਉਜ਼ੂ ਕਰ। ਭਾਵ ਸਰੀਰ ਨੂੰ ਧੋਣਾ, ਕੱਪੜੇ ਸਾਫ਼ ਕਰਨੇ, ਇਹ ਜ਼ਰੂਰੀ ਹੈ। ਗੁਰੂ ਨਾਨਕ ਸਾਹਿਬ ਸਾਰੀ ਗੱਲ ਸੁਣਦਿਆਂ ਸਾਰ ਕਹਿਣ ਲੱਗੇ, ਮੌਲਵੀ ਸਾਹਿਬ! ਤੁਸੀਂ ਇਸ ਗੱਲ ਦਾ ਤਾਂ ਧਿਆਨ ਰੱਖਦੇ ਹੋ ਕਿ ਜੇ ਕੱਪੜੇ ਗੰਦੇ ਹੋਣ, ਸਰੀਰ ਗੰਦਾ ਹੋਵੇ ਤਾਂ ਪੜ੍ਹੀ ਹੋਈ ਨਮਾਜ਼ ਰੱਬ ਪ੍ਰਵਾਨ ਨਹੀਂ ਕਰਦਾ ਪਰ ਜ਼ਰਾ ਇਹ ਦੱਸੋ ਕਿ ਜੇ ਗੰਦੇ ਕੱਪੜਿਆਂ, ਗੰਦੇ ਸਰੀਰ ਨਾਲ

ਪੜ੍ਹੀ ਹੋਈ ਨਮਾਜ਼ ਪ੍ਰਵਾਨ ਨਹੀਂ ਹੁੰਦੀ ਤਾਂ ਗੰਦੇ ਮਨ ਨਾਲ ਪੜ੍ਹੀ ਹੋਈ ਨਮਾਜ਼ ਕਿਵੇਂ ਪ੍ਰਵਾਨ ਹੋਣੀ ਹੈ ? ਸਤਿਗੁਰੂ ਜੀ ਨੇ ਉਸ ਵੇਲੇ ਇਕ ਪਾਵਨ ਬਚਨ ਉਚਾਰਨ ਕੀਤਾ -

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥*
*ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥*
*ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥* *(ਅੰਗ ੧੪੦)*

ਭਾਵ - ਗੁਰੂ ਨਾਨਕ ਸਾਹਿਬ ਜੀ ਨੇ ਬਾਹਰੀ ਰਹਿਤ ਦੇ ਨਾਲ ਨਾਲ ਮਨ ਨੂੰ ਵੀ ਸਾਫ਼ ਰੱਖਣ ਦੀ ਗੱਲ 'ਤੇ ਜ਼ੋਰ ਦਿੱਤਾ ਹੈ। ਇਹ ਗੱਲ ਬਾਰ ਬਾਰ ਜ਼ੋਰ ਨਾਲ ਕਹੀ ਗਈ ਹੈ ਕਿ ਸਿੱਖ ਕੇਵਲ ਬਾਹਰੋਂ ਸਾਫ਼ ਨਹੀਂ ਚਾਹੀਦਾ ਬਲਕਿ ਮਨੋਂ ਵੀ ਸਾਫ਼ ਚਾਹੀਦਾ ਹੈ। ਇਸੇ ਲਈ ਗੁਰੂ ਅਮਰਦਾਸ ਮਹਾਰਾਜ ਜੀ ਨੇ ਉਚਾਰਨ ਕੀਤਾ -

*ਜੀਅਹੁ ਮੈਲੇ ਬਾਹਰਹੁ ਨਿਰਮਲ ॥*
*ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥*
*(ਅੰਗ ੯੧੯)*

ਭਾਵ ਜਿਹੜੇ ਕੇਵਲ ਬਾਹਰੋਂ ਪਵਿੱਤਰ ਹਨ, ਪਰ ਜਿਨ੍ਹਾਂ ਦਾ ਮਨ ਨਿਰਮਲ ਨਹੀਂ, ਸਮਝੋ ਅਜਿਹੇ ਵਿਅਕਤੀ ਆਪਣਾ ਜੀਵਨ ਵਿਅਰਥ ਹੀ ਗਵਾ ਲੈਂਦੇ ਹਨ। ਇਸੇ ਲਈ ਗੁਰੂ ਨਾਨਕ ਸਾਹਿਬ ਜੀ ਦਾ ਉਚਾਰਨ ਕੀਤਾ ਇਹ ਸਲੋਕ ਸਾਨੂੰ ਬਾਰ ਬਾਰ ਯਾਦ ਕਰਾਉਂਦਾ ਹੈ ਕਿ ਭੁਲੇਖਾ ਨਾ ਲੱਗ ਜਾਏ ਕਿ ਰੱਬ ਦੀ ਦਰਗਾਹ ਵਿਚ ਹਰ ਇਕ ਵਿਅਕਤੀ ਦੇ ਚੰਗੇ ਤੇ ਮੰਦੇ ਕਰਮ ਹੀ ਜਾਣੇ ਜਾਂਦੇ ਹਨ। ਸਤਿਗੁਰੂ ਦੇ ਬਚਨ ਹਨ -

*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥* *(ਅੰਗ ੮)*

ਭਾਵ ਆਪੋ ਆਪਣੇ ਕਰਮਾਂ ਅਨੁਸਾਰ ਹੀ ਫ਼ੈਸਲਾ ਹੁੰਦਾ ਹੈ। ਅਜਿਹਾ ਹੀ ਹੁਕਮ ਗੁਰੂ ਕਲਗੀਧਰ ਮਹਾਰਾਜ ਨੇ ਕੀਤਾ ਹੈ। ਕਹਿੰਦੇ ਹਨ, ਸਿੱਖ ਇਤਿਹਾਸ ਵਿਚ ਇਕ ਇਹੋ ਜਿਹਾ ਸਮਾਂ ਵੀ ਆਇਆ ਜਦੋਂ ਗੁਰੂ ਗੋਬਿੰਦ ਸਿੰਘ ਮਹਾਰਾਜ

ਦੀ ਔਰੰਗਜ਼ੇਬ ਅਤੇ ਬਾਦਸ਼ਾਹ ਬਹਾਦਰ ਸ਼ਾਹ ਨਾਲ ਬੜੀ ਨੇੜਤਾ ਬਣੀ। ਬਾਦਸ਼ਾਹ ਬਹਾਦਰ ਸ਼ਾਹ ਨੇ ਆਪ ਆਪਣੇ ਤਖ਼ਤ ਉੱਤੇ ਸੱਚੇ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੂੰ ਬਿਠਾਇਆ। ਕਹਿੰਦੇ ਹਨ, ਇਕ ਵਾਰ ਜਦੋਂ ਬਹਾਦਰ ਸ਼ਾਹ ਅਤੇ ਗੁਰੂ ਸਾਹਿਬ ਇਕੱਠੇ ਬੈਠੇ ਸਨ ਤਾਂ ਬਾਦਸ਼ਾਹ ਬਹਾਦਰ ਸ਼ਾਹ ਨੇ ਅਚਾਨਕ ਇਕ ਸਵਾਲ ਪੁੱਛਿਆ। ਕਹਿਣ ਲੱਗਾ, ਮਹਾਰਾਜ! ਇਸਲਾਮ ਵਿਚ ਇਹ ਵਿਸ਼ਵਾਸ ਹੈ ਕਿ ਜੇ ਕੋਈ ਵਿਅਕਤੀ ਭਾਵੇਂ ਕਿੰਨਾ ਵੀ ਪਾਪੀ, ਕਿੰਨਾ ਵੀ ਮਾੜੇ ਕਰਮਾਂ ਵਾਲਾ ਕਿਉਂ ਨਾ ਹੋਵੇ, ਜੇ ਉਹ ਮੁਸਲਮਾਨ ਬਣਦਾ ਹੈ ਤਾਂ ਉਸ ਦੇ ਸਾਰੇ ਗੁਨਾਹ ਮੁਆਫ਼ ਕੀਤੇ ਜਾਣਗੇ ਅਤੇ ਖ਼ੁਦਾ ਦੀ ਦਰਗਾਹ ਵਿਚ ਉਸ ਨੂੰ ਪ੍ਰਵਾਨ ਕਰ ਲਿਆ ਜਾਵੇਗਾ। ਮਹਾਰਾਜ ਗੁਰੂ ਕਲਗੀਧਰ ਜੀ! ਇਸ ਬਾਰੇ ਤੁਹਾਡਾ ਕੀ ਖ਼ਿਆਲ ਹੈ ?

ਕਹਿੰਦੇ ਹਨ, ਜਵਾਬ ਦੇਣ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਆਪਣੀ ਜੇਬ ਵਿਚੋਂ ਇਕ ਸਿੱਕਾ ਕੱਢਿਆ ਤੇ ਕੱਢ ਕੇ ਆਪਣੇ ਸਾਥੀ ਨੂੰ ਫੜਾਇਆ ਤੇ ਉਸ ਨੂੰ ਬਜ਼ਾਰੋਂ ਕੁਝ ਖ਼ਰੀਦ ਕੇ ਲਿਆਉਣ ਦਾ ਇਸ਼ਾਰਾ ਕੀਤਾ। ਕਹਿੰਦੇ ਹਨ, ਕੁਝ ਮਿੰਟਾਂ ਬਾਅਦ ਸਿੱਖ ਵਾਪਿਸ ਆਇਆ ਤੇ ਆ ਕੇ ਕਹਿਣ ਲੱਗਾ, ਮਹਾਰਾਜ! ਇਹ ਸਿੱਕਾ ਬਜ਼ਾਰ ਵਿਚ ਨਹੀਂ ਚੱਲ ਸਕਦਾ। ਸਤਿਗੁਰੂ ਜੀ ਨੇ ਉਸ ਸਿੱਕੇ ਨੂੰ ਦੇਖ ਕੇ ਕਿਹਾ, ਆਖ਼ਿਰ ਇਹ ਸਿੱਕਾ ਬਾਜ਼ਾਰ ਵਿਚ ਕਿਉਂ ਨਹੀਂ ਚੱਲਿਆ ? ਇਹ ਇਸੇ ਬਹਾਦਰ ਸ਼ਾਹ ਦੀ ਟਕਸਾਲ ਦਾ ਹੀ ਘੜਿਆ ਹੋਇਆ ਹੈ। ਇਸ ਉੱਤੇ ਬਹਾਦਰ ਸ਼ਾਹ ਦੀ ਹੀ ਮੋਹਰ ਲੱਗੀ ਹੋਈ ਹੈ। ਇਸ ਦੀ ਬਾਹਰ ਦੀ ਘਾੜਤ ਵੀ ਠੀਕ ਘੜੀ ਹੋਈ ਹੈ। ਫਿਰ ਬਜ਼ਾਰ ਵਿਚ ਕਿਉਂ ਨਹੀਂ ਚੱਲਿਆ ? ਜ਼ਰਾ ਬਾਦਸ਼ਾਹ ਬਹਾਦਰ ਸ਼ਾਹ ਨੂੰ ਫੜਾ ਤਾਂ ਸਹੀ ਤੇ ਪਤਾ ਲੱਗੇ ਕਿ ਇਸ ਸਿੱਕੇ ਵਿਚ ਕੀ ਘਾਟ ਹੈ।

ਬਾਦਸ਼ਾਹ ਬਹਾਦਰ ਸ਼ਾਹ ਨੇ ਉਸ ਸਿੱਕੇ ਨੂੰ ਫੜ ਕੇ ਦੇਖਦਿਆਂ ਹੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੂੰ ਕਿਹਾ, ਮਹਾਰਾਜ! ਇਹ ਗੱਲ ਸੱਚ ਹੈ ਕਿ ਇਹ ਮੇਰੀ ਟਕਸਾਲ ਵਿਚ ਹੀ ਘੜਿਆ ਗਿਆ ਹੈ। ਇਸ ਦੀ ਘਾੜਤ, ਇਸ ਉੱਤੇ ਲੱਗੀ ਮੋਹਰ ਬਿਲਕੁਲ ਠੀਕ ਹੈ, ਪਰ ਇਸ ਦੇ ਬਾਵਜੂਦ ਇਹ ਸਿੱਕਾ ਬਜ਼ਾਰ ਵਿਚ ਨਹੀਂ ਚੱਲੇਗਾ, ਕਿਉਂਕਿ ਇਸ ਸਿੱਕੇ ਵਿਚ ਜਿੰਨਾ ਸ਼ੁੱਧ ਸੋਨਾ ਹੋਣਾ ਚਾਹੀਦਾ ਹੈ, ਉੱਨਾ ਸ਼ੁੱਧ ਸੋਨਾ ਨਹੀਂ ਹੈ। ਭਾਵ ਇਹ ਅੰਦਰੋਂ ਖੋਟਾ ਹੈ।

ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ, ਬਾਦਸ਼ਾਹ! ਫਿਰ ਤੈਨੂੰ ਤੇਰੀ ਗੱਲ ਦਾ ਜਵਾਬ ਮਿਲ ਗਿਆ ਹੋਵੇਗਾ। ਕਹਿਣ ਲੱਗਾ, ਮਹਾਰਾਜ! ਮੈਂ ਸਮਝਿਆ ਨਹੀਂ। ਸਤਿਗੁਰ ਕਹਿਣ ਲੱਗੇ, ਕੋਈ ਵੀ ਸਿੱਕਾ ਬਾਹਰੋਂ ਭਾਵੇਂ ਕਿਸੇ ਵੀ ਟਕਸਾਲ ਦਾ ਘੜਿਆ ਹੋਵੇ ਪਰ ਜੇ ਅੰਦਰੋਂ ਖੋਟਾ ਹੈ ਤਾਂ ਬਾਜ਼ਾਰ ਵਿਚ ਨਹੀਂ ਚੱਲ ਸਕਦਾ। ਬਿਲਕੁਲ ਇਸੇ ਤਰ੍ਹਾਂ ਕੋਈ ਵੀ ਵਿਅਕਤੀ ਜੇ ਅੰਦਰੋਂ ਖੋਟਾ ਹੈ, ਬਾਹਰੋਂ ਭਾਵੇਂ ਕੋਈ ਵੀ ਮੋਹਰ ਲਵਾ ਲਵੇ, ਭਾਵ ਬਾਹਰੋਂ ਭਾਵੇਂ ਮੁਸਲਮਾਨ ਹੋਣ ਦੀ ਮੋਹਰ ਲਗਵਾ ਲਵੇ, ਭਾਵੇਂ ਸਿੱਖ ਹੋਣ ਦੀ ਮੋਹਰ ਲਗਵਾ ਲਵੇ, ਭਾਵੇਂ ਹਿੰਦੂ ਹੋਣ ਦੀ ਮੋਹਰ ਲਗਵਾ ਲਵੇ, ਭਾਵੇਂ ਕਰਿਸ਼ਚੀਅਨ ਹੋਣ ਦੀ ਮੋਹਰ ਲਗਵਾ ਲਵੇ, ਖ਼ੁਦਾ ਦੇ ਦਰ ਉੱਤੇ ਚੱਲਣ ਜੋਗਾ ਨਹੀਂ ਹੈ।

ਸਤਿਗੁਰੂ ਜੀ ਨੇ ਵੀ ਬਾਰ ਬਾਰ ਅੰਦਰੋਂ ਨਿਰਮਲ ਹੋਣ 'ਤੇ ਜ਼ੋਰ ਦਿੱਤਾ। ਇਸੇ ਲਈ ਸਿੱਕੇ ਦੇ ਦੋ ਪਹਿਲੂ ਹਨ। ਇਕ ਉਸ ਦੀ ਬਾਹਰਲੀ ਘਾੜਤ ਦੇਖੀ ਜਾਂਦੀ ਹੈ, ਦੂਸਰੀ ਉਸ ਦੀ ਅੰਦਰਲੀ ਸ਼ੁੱਧਤਾ ਦੇਖੀ ਜਾਂਦੀ ਹੈ। ਜਿਵੇਂ ਅੰਦਰੋਂ ਭਾਵੇਂ ਕੋਈ ਸਿੱਕਾ ਬਿਲਕੁਲ ਸ਼ੁੱਧ ਵੀ ਕਿਉਂ ਨਾ ਹੋਵੇ, ਪਰ ਜੇ ਉਸ ਦੀ ਬਾਹਰ ਦੀ ਘਾੜਤ ਠੀਕ ਨਹੀਂ, ਉਸ ਉੱਤੇ ਮੋਹਰ ਠੀਕ ਨਹੀਂ ਲੱਗੀ ਅਤੇ ਜੇ ਉਸ ਦੀ ਬਾਹਰ ਦੀ ਘਾੜਤ ਵਿਚ ਫ਼ਰਕ ਪੈ ਗਿਆ ਹੈ ਤਾਂ ਲਾਜ਼ਮੀ ਤੌਰ 'ਤੇ ਉਹ ਸਿੱਕਾ ਵੀ ਬਜ਼ਾਰ ਵਿਚ ਨਹੀਂ ਚੱਲੇਗਾ, ਭਾਵੇਂ ਅੰਦਰੋਂ ਪੂਰਨ ਤੌਰ 'ਤੇ ਸ਼ੁੱਧ ਹੋਵੇ।

ਗੁਰੂ ਕਲਗੀਧਰ ਸਾਹਿਬ ਜੀ ਨੇ ਹੁਕਮ ਕੀਤਾ ਕਿ ਇਹ ਸੱਚ ਹੈ ਕਿ ਸਿੱਖ ਅੰਦਰੋਂ ਨਿਰਮਲ ਹੋਵੇ ਪਰ ਇਹ ਵੀ ਜ਼ਰੂਰੀ ਹੈ ਕਿ ਸਿੱਖ ਬਾਹਰੋਂ ਵੀ ਗੁਰੂ ਦੀ ਦਿੱਤੀ ਹੋਈ ਰਹਿਤ ਵਿਚ ਘੜਿਆ ਹੋਇਆ ਹੋਵੇ ਤਾਂ ਕਿ ਇਹ ਸਿੱਖ ਗੁਰੂ ਕਲਗੀਧਰ ਜੀ ਦੇ ਦਰਬਾਰ ਵਿਚ ਪ੍ਰਵਾਨ ਹੋ ਸਕੇ। ਇਸੇ ਲਈ ਗੁਰੂ ਕਲਗੀਧਰ ਮਹਾਰਾਜ ਜੀ ਨੇ ਇਸ ਗੱਲ ਨੂੰ ਇਸ ਤਰ੍ਹਾਂ ਵੀ ਕਿਹਾ ਹੈ -

*'ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਾਹਿ ॥'*

ਭਾਵ ਮੈਨੂੰ ਰਹਿਤ ਪਿਆਰੀ ਹੈ, ਸਿੱਖ ਪਿਆਰਾ ਨਹੀਂ। ਭਾਵ ਮੈਂ ਕਿਸੇ ਸਿੱਖ ਨੂੰ ਦੇਖ ਕੇ ਹੀ ਪ੍ਰਸੰਨ ਨਹੀਂ ਹੁੰਦਾ ਬਲਕਿ ਮੈਂ ਉਸ ਦੇ ਜੀਵਨ ਨੂੰ ਵੇਖ ਕੇ ਹੀ ਪ੍ਰਸੰਨ ਹੁੰਦਾ ਹਾਂ। ਉਸ ਦੀ ਅੰਦਰ ਵਾਲੀ ਰਹਿਤ ਠੀਕ ਹੋਵੇ, ਉਸ ਦੀ ਬਾਹਰ ਵਾਲੀ ਰਹਿਤ ਵੀ ਠੀਕ ਹੋਵੇ। ਇਸੇ ਲਈ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਭਾਈ

ਡੱਲੇ ਨੂੰ ਵਿਸ਼ੇਸ਼ ਹੁਕਮ ਕੀਤਾ ਸੀ। ਸਤਿਗੁਰੂ ਕਹਿਣ ਲੱਗੇ, ਡੱਲਿਆ! ਜੇ ਤੂੰ ਚਾਹੁੰਦਾ ਹੈਂ ਕਿ ਗੁਰੂ ਦਰਬਾਰ ਵਿਚ ਤੈਨੂੰ ਇਕ ਤਿੱਲ ਜਿੰਨੀ ਥਾਂ ਮਿਲ ਜਾਏ ਤਾਂ ਲਾਜ਼ਮੀ ਤੌਰ 'ਤੇ ਤੈਨੂੰ ਅੰਮ੍ਰਿਤ ਛੱਕਣਾ ਪਵੇਗਾ। ਸਤਿਗੁਰੂ ਦੇ ਇਹਨਾਂ ਬਚਨਾਂ ਨੂੰ ਲਾਜ਼ਮੀ ਤੌਰ 'ਤੇ ਹੁਕਮਨਾਮਿਆਂ ਵਿਚ ਜ਼ਿਕਰ ਕੀਤਾ ਗਿਆ ਹੈ -

*'ਪ੍ਰਥਮ ਰਹਿਤ ਜਿਹ ਜਾਨ।*
*ਖੰਡੇ ਕੀ ਪਹੁਲ ਛਕੈ ਸੋਈ ਸਿੰਘ ਪ੍ਰਧਾਨ।'*

ਅੰਮ੍ਰਿਤ ਛੱਕਣ ਵਾਲੇ ਨੌਜਵਾਨਾਂ ਦੇ ਮਨਾਂ ਵਿਚ ਕੁਝ ਹੋਰ ਵੀ ਬੜੇ ਗੰਭੀਰ ਸਵਾਲ ਹਨ, ਜਿਨ੍ਹਾਂ ਦਾ ਹਰ ਹਾਲ ਵਿਚ ਜਵਾਬ ਦਿੱਤਾ ਜਾਣਾ ਚਾਹੀਦਾ ਹੈ। ਇਸ ਤਰ੍ਹਾਂ ਕਹੀਏ ਕਿ ਇਹ ਸਵਾਲ ਆਪਣੇ ਆਪ ਹੀ ਸਿੱਖਾਂ ਵਿਚ ਪੈਦਾ ਨਹੀਂ ਹੋਇਆ, ਬਲਕਿ ਬਹੁਤ ਸਾਰੇ ਸ਼ਰਾਰਤੀ ਲੋਕਾਂ ਨੇ ਸਿੱਖ ਨੂੰ ਗੁਰੂ ਦੇ ਵਿਸ਼ਵਾਸ ਤੋਂ ਤੋੜਨ ਲਈ, ਸਿੱਖੀ ਨਾਲੋਂ ਤੋੜਨ ਲਈ ਇਹੋ ਜਿਹੇ ਸਵਾਲ ਘੜ ਘੜ ਕੇ ਸਿੱਖਾਂ ਦੇ ਮਨਾਂ ਵਿਚ ਪਾਉਣ ਦਾ ਯਤਨ ਕੀਤਾ ਹੈ ਤਾਂ ਕਿ ਸਿੱਖ ਗੁਰੂ ਨਾਲੋਂ ਦੂਰ ਰਹਿ ਸਕੇ।

ਇਕ ਸਿੱਖ ਨੌਜਵਾਨ ਨੇ ਇਹੋ ਜਿਹਾ ਹੀ ਇਕ ਸਵਾਲ ਮੈਨੂੰ ਕੀਤਾ ਸੀ। ਕਹਿਣ ਲੱਗਾ, ਗਿਆਨੀ ਜੀ! ਇਹ ਗੱਲ ਇਤਿਹਾਸਿਕ ਤੌਰ 'ਤੇ ਸੱਚ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਵੀ ਧਾਰਮਿਕ ਚਿੰਨ੍ਹ ਧਾਰਨ ਨਹੀਂ ਸੀ ਕੀਤਾ। ਭਾਵ ਨੌਂ ਸਾਲ ਦੀ ਉਮਰ ਵਿਚ ਗੁਰੂ ਨਾਨਕ ਦੇਵ ਜੀ ਨੇ ਹਿੰਦੂ ਧਾਰਮਿਕ ਚਿੰਨ੍ਹ ਜਨੇਊ ਧਾਰਨ ਕਰਨ ਤੋਂ ਮਨ੍ਹਾ ਕਰ ਦਿੱਤਾ ਸੀ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਪੰਜ ਕਕਾਰ ਧਾਰਨ ਕਰਨ ਦਾ ਹੁਕਮ ਕੀਤਾ ਹੈ। ਕੀ ਉਹ ਪੰਜ ਕਕਾਰ ਪੰਜ ਜਨੇਊਆਂ ਵਰਗੇ ਨਹੀਂ ? ਜੇਕਰ ਗੁਰੂ ਨਾਨਕ ਦੇਵ ਜੀ ਇਕ ਵੀ ਧਾਰਮਿਕ ਚਿੰਨ੍ਹ ਪ੍ਰਵਾਨ ਨਹੀਂ ਕਰਦੇ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਪੰਜ ਧਾਰਮਿਕ ਚਿੰਨ੍ਹ ਕਿਉਂ ਪੁਆਏ ? ਕੀ ਸਿੱਖ ਨੂੰ ਪਹਿਨਣੇ ਚਾਹੀਦੇ ਹਨ ?

ਜਵਾਬ ਦਿੰਦਿਆਂ ਮੈਂ ਉਸ ਨੂੰ ਪਹਿਲਾ ਸਵਾਲ ਪੁੱਛਿਆ ਕਿ ਤੈਨੂੰ ਪਤਾ ਹੈ ਹਿੰਦੂ ਧਾਰਮਿਕ ਚਿੰਨ੍ਹ ਕਿਉਂ ਪਹਿਨਦਾ ਹੈ ? ਉਹ ਕਹਿਣ ਲੱਗਾ, ਮੈਂ ਨਹੀਂ ਜਾਣਦਾ। ਮੈਂ ਉਸ ਨੂੰ ਸਿਰਫ਼ ਇਹੋ ਕਿਹਾ ਕਿ ਜੇ ਤੈਨੂੰ ਪਤਾ ਹੁੰਦਾ ਕਿ ਹਿੰਦੂ ਧਾਰਮਿਕ ਚਿੰਨ੍ਹ ਜਨੇਊ ਕਿਉਂ ਪਹਿਨਦਾ ਹੈ ਤਾਂ ਲਾਜ਼ਮੀ ਤੌਰ 'ਤੇ ਇਹ ਸਵਾਲ ਤੇਰੇ ਮਨ ਵਿਚ ਨਹੀਂ ਸੀ ਆਉਣਾ। ਗੁਰੂ ਨਾਨਕ ਦੇਵ ਜੀ ਦੀ ਉਮਰ ਉਸ ਵੇਲੇ

9 ਸਾਲ ਦੀ ਸੀ। ਅਸੀਂ ਸੋਚ ਸਕਦੇ ਹਾਂ ਕਿ 9 ਸਾਲ ਦੇ ਵਿਅਕਤੀ ਦੀ ਉਮਰ ਨੂੰ ਕਿਸੇ ਧਰਮ ਦੀ ਜਾਂ ਸਮਾਜ ਦੀ ਕਿੰਨੀ ਕੁ ਸਮਝ ਹੁੰਦੀ ਹੈ, ਪਰ ਸੱਚੇ ਪਾਤਿਸ਼ਾਹ ਗੁਰੂ ਨਾਨਕ ਦੇਵ ਜੀ 9 ਸਾਲ ਦੀ ਉਮਰ ਵਿਚ ਬੜੀ ਦ੍ਰਿੜ੍ਹਤਾ ਨਾਲ ਸਾਰੀ ਦੁਨੀਆਂ ਨੂੰ ਕਹਿ ਸਕਦੇ ਹਨ। ਇਸੇ ਕਰਕੇ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਜਿਸ ਵੇਲੇ ਸੱਚ ਬੋਲਣ ਦਾ ਸਮਾਂ ਹੋਵੇ, ਉਸ ਵੇਲੇ ਹੀ ਸੱਚ ਬੋਲਿਆ ਜਾਏ। ਜਿਹੜਾ ਸਮਾਂ ਲੰਘ ਜਾਏ ਤਾਂ ਬੋਲਿਆ ਹੋਇਆ ਸੱਚ ਵੀ ਝੂਠ ਨਾਲੋਂ ਜ਼ਿਆਦਾ ਅਹਿਮੀਅਤ ਨਹੀਂ ਰੱਖਦਾ। ਇਸੇ ਲਈ ਮਹਾਰਾਜ ਜੀ ਨੇ ਹੁਕਮ ਕੀਤਾ ਕਿ ਜਿਸ ਸਮੇਂ ਸੱਚ ਬੋਲਣਾ ਹੈ, ਉਸ ਸਮੇਂ ਸੱਚ ਬੋਲ।

***ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥***

*(ਅੰਗ ੭੨੩)*

ਕਹਿੰਦੇ ਹਨ, ਜਿਸ ਵੇਲੇ ਗੁਰੂ ਨਾਨਕ ਦੇਵ ਜੀ ਦੀ ਉਮਰ 9 ਸਾਲ ਦੀ ਸੀ, ਉਸ ਸਮੇਂ ਗੁਰੂ ਨਾਨਕ ਦੇਵ ਜੀ ਦੇ ਪਿਤਾ ਮਹਿਤਾ ਕਾਲੂ ਜੀ ਨੇ ਆਪਣੇ ਘਰ ਵਿਚ ਇਕ ਬਹੁਤ ਵੱਡਾ ਇਕੱਠ ਰੱਖਿਆ। ਆਖ਼ਿਰ ਮਹਿਤਾ ਕਾਲੂ ਜੀ ਕੋਈ ਮਾਮੂਲੀ ਵਿਅਕਤੀ ਨਹੀਂ ਸਨ ਬਲਕਿ ਸਮਾਜ ਵਿਚ ਉਹਨਾਂ ਦਾ ਬੜਾ ਸਤਿਕਾਰ ਸੀ। ਮੁਸਲਮਾਨ ਹਾਕਮ ਰਾਏ ਬੁਲਾਰ ਦੇ ਕੋਲ ਨੌਕਰੀ ਕਰਦੇ ਸਨ ਪਟਵਾਰੀ ਦੀ। ਇਕ ਵਿਸ਼ੇਸ਼ ਜ਼ਿੰਮੇਵਾਰੀ ਵਾਲੀ ਨੌਕਰੀ ਸੀ। ਸਿਰਫ਼ ਇੰਨਾ ਹੀ ਨਹੀਂ, ਮਹਿਤਾ ਕਾਲੂ ਜੀ ਦੀ ਧਾਰਮਿਕ ਦੁਨੀਆਂ ਵਿਚ ਵੀ ਚੰਗੀ ਜਾਣ ਪਛਾਣ ਸੀ। ਇਸ ਲਈ ਅਸੀਂ ਸੋਚ ਸਕਦੇ ਹਾਂ ਕਿ ਇਸ ਵੱਡੇ ਫ਼ੰਕਸ਼ਨ ਉੱਤੇ ਜਿਥੇ ਮਹਿਤਾ ਕਾਲੂ ਜੀ ਦੀ ਬਰਾਦਰੀ ਦੇ ਖੱਤਰੀ ਹਜ਼ਾਰਾਂ ਦੀ ਗਿਣਤੀ ਵਿਚ ਪਹੁੰਚੇ ਹੋਣਗੇ, ਉਥੇ ਨਾਲ ਨਾਲ ਮਹਿਤਾ ਕਾਲੂ ਜੀ ਦੇ ਮੁਸਲਮਾਨ ਸਾਥੀ ਵੀ ਆਏ ਹੋਣਗੇ। ਗੁਰੂ ਨਾਨਕ ਦੇਵ ਜੀ ਮਹਾਰਾਜ ਖ਼ੁੱਦ ਆਸਾ ਦੀ ਵਾਰ ਵਿਚ ਜ਼ਿਕਰ ਕਰਦੇ ਹਨ ਕਿ ਇਹੋ ਜਿਹੇ ਪ੍ਰੋਗਰਾਮਾਂ ਵਿਚ ਜਨੇਊ ਪਾਉਣ ਦੇ ਲਈ ਪਰਿਵਾਰਾਂ ਵਿਚ ਮਾਸ ਦਾ ਕੱਟਿਆ ਜਾਣਾ ਤੇ ਮਾਸ ਵਰਤਾਇਆ ਜਾਣਾ ਇਕ ਆਮ ਜਿਹੀ ਗੱਲ ਸੀ। ਸਤਿਗੁਰੂ ਦਾ ਹੁਕਮ ਹੈ -

***ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥*** *(ਅੰਗ ੪੭੧)*

ਕਹਿੰਦੇ ਹਨ, ਉਸ ਭਰੀ ਹੋਈ ਸਭਾ ਵਿਚ ਜਿਸ ਵੇਲੇ ਪੰਡਿਤ ਨੇ ਗੁਰੂ ਨਾਨਕ ਦੇਵ ਜੀ ਨੂੰ ਖੜਾ ਹੋਣ ਦਾ ਇਸ਼ਾਰਾ ਕੀਤਾ ਤਾਂ ਗੁਰੂ ਨਾਨਕ ਦੇਵ ਜੀ

ਖੜੇ ਹੋ ਗਏ। ਪੰਡਿਤ ਜੀ ਨੇ ਆਪਣਾ ਹੱਥ ਅੱਗੇ ਵਧਾ ਕੇ ਗੁਰੂ ਨਾਨਕ ਦੇਵ ਜੀ ਦੇ ਗਲ ਵਿਚ ਜਿਸ ਵੇਲੇ ਜੇਨਊ ਪਾਉਣ ਦਾ ਯਤਨ ਕੀਤਾ ਤਾਂ ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਨੇ ਪੰਡਿਤ ਜੀ ਦਾ ਹੱਥ ਫੜ ਲਿਆ। ਹੱਥ ਫੜ ਕੇ ਕਹਿਣ ਲੱਗੇ, ਪੰਡਿਤ ਜੀ! ਇਹ ਕੀ ਕਰਨ ਲੱਗੇ ਹੋ ? ਇਹ ਧਾਗਾ ਮੇਰੇ ਗਲ ਵਿਚ ਕਿਉਂ ਪਾਉਣ ਲੱਗੇ ਹੋ ? ਜਵਾਬ ਮਿਲਿਆ, ਨਾਨਕ ਜੀ! ਜੇ ਤੁਸੀਂ ਇਹ ਧਾਗਾ ਆਪਣੇ ਗਲ ਵਿਚ ਪਾ ਲਉਗੇ ਤਾਂ ਤੁਹਾਨੂੰ ਉੱਚੀ ਜਾਤ ਦਾ ਹਿੰਦੂ ਸਮਝਿਆ ਜਾਏਗਾ। ਗੁਰੂ ਨਾਨਕ ਦੇਵ ਜੀ ਦਾ ਅਗਲਾ ਸਵਾਲ ਸੀ - ਜੇ ਮੈਂ ਇਹ ਧਾਗਾ ਗਲ ਵਿਚ ਨਾ ਪਾਵਾਂ ਤਾਂ ਫਿਰ ? ਜਵਾਬ ਮਿਲਿਆ ਕਿ ਜੇ ਤੁਸੀਂ ਇਹ ਧਾਗਾ ਆਪਣੇ ਗਲ ਵਿਚ ਨਹੀਂ ਪਾਉਗੇ ਤਾਂ ਨੀਵੀਂ ਜਾਤੀ ਦੇ ਸ਼ੂਦਰ ਸਮਝੇ ਜਾਉਗੇ।

ਇਥੇ ਇਹ ਵੀ ਵਿਸਥਾਰ ਨਾਲ ਸਮਝ ਲੈਣਾ ਜ਼ਰੂਰੀ ਹੈ ਕਿ ਜਿਵੇਂ ਹੀ ਹਿੰਦੂ ਪਰਿਵਾਰਾਂ ਦੇ ਬੱਚੇ 9-10 ਸਾਲ ਦੀ ਉਮਰ ਵਿਚ ਆਉਣ, ਹਰੇਕ ਬੱਚੇ ਲਈ ਗਲ ਵਿਚ ਜਨੇਊ ਪਾਇਆ ਜਾਣਾ ਇਹ ਬੜਾ ਜ਼ਰੂਰੀ ਹੈ। ਜਿਹੜਾ ਧਾਗਾ ਕਿਸੇ ਬ੍ਰਾਹਮਣ ਦੇ ਗਲ ਵਿਚ ਪੈਣਾ ਹੈ, ਉਹ ਵੱਖਰੀ ਕਿਸਮ ਦਾ ਹੈ, ਸੂਤਰ ਦਾ ਧਾਗਾ। ਫਿਰ ਉਸ ਉੱਤੇ ਜਿਹੜੀਆਂ ਗੰਢਾਂ ਮਾਰੀਆਂ ਜਾਂਦੀਆਂ ਹਨ, ਉਹ ਵੀ ਵੱਖਰੀ ਗਿਣਤੀ ਦੀਆਂ ਹਨ। ਫਿਰ ਉਸ ਨੂੰ ਜਿਹੜੇ ਵੱਟ ਚੜ੍ਹਾਏ ਜਾਣੇ ਹਨ ਮੰਤਰ ਪੜ੍ਹਦਿਆਂ, ਉਹਨਾਂ ਦੀ ਗਿਣਤੀ ਵੀ ਵੱਖਰੀ ਹੈ ਤਾਂ ਕਿ ਦੇਖਦਿਆਂ ਸਾਰ ਪਤਾ ਲੱਗ ਜਾਏ ਕਿ ਜਿਹੜਾ ਇੰਨੀਆਂ ਗੰਢਾਂ ਵਾਲਾ ਜਨੇਊ ਪਾ ਕੇ ਘੁੰਮਦਾ ਹੈ, ਉਹ ਅਸਲੀ ਬ੍ਰਾਹਮਣ ਹੈ।

ਜਿਹੜਾ ਜਨੇਊ ਵੈਸ਼ ਦੇ ਗਲ ਵਿਚ ਪਾਇਆ ਜਾਂਦਾ ਹੈ, ਉਸ ਧਾਗੇ ਦੀ ਕਿਸਮ ਅਲੱਗ ਹੈ। ਉਸ ਧਾਗੇ ਦੀਆਂ ਗੰਢਾਂ ਦੀ ਗਿਣਤੀ ਅਲੱਗ ਹੈ। ਉਸ ਧਾਗੇ ਉੱਤੇ ਚੜ੍ਹਾਏ ਜਾਣ ਵਾਲੇ ਵੱਟਾਂ ਦੀ ਗਿਣਤੀ ਵੀ ਅਲੱਗ ਹੈ। ਉਥੋਂ ਪਤਾ ਲੱਗਦਾ ਹੈ ਕਿ ਅਜਿਹਾ ਜਨੇਊ ਪਾਉਣ ਵਾਲਾ ਵਿਅਕਤੀ ਵੈਸ਼ ਹੈ। ਪਰ ਸ਼ੂਦਰ ਨੂੰ ਜਨੇਊ ਪਾਉਣ ਦੀ ਇਜਾਜ਼ਤ ਨਹੀਂ। ਕੋਈ ਹਿੰਦੂ ਇਸਤਰੀ ਵੀ ਜਨੇਊ ਨਹੀਂ ਪਾ ਸਕਦੀ। ਜਿਹੜਾ ਜਨੇਊ ਨਹੀਂ ਪਾਉਂਦਾ, ਉਸ ਦਾ ਅਰਥ ਹੀ ਇਹ ਹੈ ਕਿ ਇਹ ਨੀਵੀਂ ਜਾਤ ਦਾ ਸ਼ੂਦਰ ਹੈ।

ਗੁਰੂ ਨਾਨਕ ਦੇਵ ਜੀ ਦਾ ਸਵਾਲ ਸੀ ਕਿ ਜੇ ਨਾ ਪਾਵਾਂ ਤਾਂ ਕੀ ਹੋਵੇਗਾ? ਜਵਾਬ ਸੀ ਕਿ ਫਿਰ ਨੀਵੀਂ ਜਾਤ ਦੇ ਹਿੰਦੂ ਸਮਝੇ ਜਾਉਗੇ। ਗੁਰੂ ਨਾਨਕ ਸਾਹਿਬ

ਕਹਿਣ ਲੱਗੇ, ਇਸ ਦਾ ਮਤਲਬ ਇਹ ਹੋਇਆ ਕਿ ਜੇ ਮੈਂ ਇਸ ਨੂੰ ਗਲ ਵਿਚ ਪਾਵਾਂ ਤਾਂ ਮੈਂ ਆਪਣੇ ਆਪ ਨੂੰ ਉੱਚੀ ਜਾਤ ਦਾ ਹਿੰਦੂ ਸਮਝਾਂਗਾ ਅਤੇ ਜੇ ਮੈਂ ਆਪਣੇ ਆਪ ਨੂੰ ਉੱਚੀ ਜਾਤ ਦਾ ਹਿੰਦੂ ਸਮਝਣਾ ਹੈ ਤਾਂ ਲਾਜ਼ਮੀ ਤੌਰ 'ਤੇ ਕਿਸੇ ਦੂਸਰੇ ਨੂੰ ਮੈਂ ਨੀਵਾਂ ਹੀ ਸਮਝਾਂਗਾ। ਜਿਹੜਾ ਧਾਗਾ ਮੇਰੇ ਮਨ ਵਿਚ ਉੱਚੇ ਤੇ ਨੀਵੇਂਪਨ ਦਾ ਅਹਿਸਾਸ ਪੈਦਾ ਕਰੇ, ਭੇਦਭਾਵ ਸਿਖਾਏ, ਮੇਰੇ ਮਨ ਵਿਚ ਈਰਖਾ ਪੈਦਾ ਕਰੇ ਤਾਂ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਮੈਂ ਅਜਿਹਾ ਧਾਗਾ ਪਹਿਨਣ ਲਈ ਹਰਗਿਜ਼ ਤਿਆਰ ਨਹੀਂ। ਜੇ ਕੋਈ ਅਜਿਹਾ ਧਾਗਾ ਹੁੰਦਾ, ਜਿਸ ਦੇ ਪਹਿਨਣ ਨਾਲ ਮੇਰੇ ਮਨ ਵਿਚ ਪ੍ਰੇਮ ਪੈਦਾ ਹੋਵੇ, ਚੰਗੇ ਗੁਣ ਪੈਦਾ ਹੋਣ ਤਾਂ ਮੈਂ ਅਜਿਹਾ ਧਾਗਾ ਜ਼ਰੂਰ ਪਾਉਣਾ ਸੀ।

ਜਿਨ੍ਹਾਂ ਨੇ ਅੰਮ੍ਰਿਤ ਛੱਕਿਆ ਹੈ, ਉਹ ਜ਼ਰੂਰ ਜਾਣਦੇ ਹੋਣਗੇ ਕਿ ਅੰਮ੍ਰਿਤ ਸੰਚਾਰ ਵੇਲੇ ਬਿਨਾਂ ਕਿਸੇ ਜਾਤ ਦੇ, ਬਿਨਾਂ ਕਿਸੇ ਭੇਦ-ਭਾਵ ਦੇ, ਬਿਨਾਂ ਕਿਸੇ ਅਮੀਰੀ ਗ਼ਰੀਬੀ ਦੇ ਸਾਰਿਆਂ ਨੂੰ ਇਕ ਥਾਂ 'ਤੇ ਖੜਾ ਕੀਤਾ ਜਾਂਦਾ ਹੈ। ਫਿਰ ਸਾਰਿਆਂ ਦੀ ਹਾਜ਼ਰੀ ਵਿਚ ਪੰਜ ਪਿਆਰੇ ਇਕ ਬਾਟੇ ਵਿਚ ਅੰਮ੍ਰਿਤ ਤਿਆਰ ਕਰਦੇ ਹਨ। ਇਕੋ ਹੀ ਬਾਟੇ ਵਿਚ ਅੰਮ੍ਰਿਤ ਤਿਆਰ ਕਰਨ ਤੋਂ ਬਾਅਦ ਫਿਰ ਸਾਰਿਆਂ ਨੂੰ ਇਕੋ ਹੀ ਢੰਗ ਨਾਲ ਅੰਮ੍ਰਿਤ ਛਕਾਇਆ ਜਾਂਦਾ ਹੈ। ਪੰਜ ਪੰਜ ਚੂਲੇ ਛਕਾਉਣ ਤੋਂ ਬਾਅਦ ਤੇ ਪੰਜ ਪੰਜ ਛਿੱਟੇ ਅੱਖਾਂ ਵਿਚ ਪਾਉਣ ਤੋਂ ਬਾਅਦ ਸਾਰਿਆਂ ਨੂੰ ਬਿਨਾਂ ਭੇਦ-ਭਾਵ ਤੋਂ ਇਕ ਹੀ ਲਾਈਨ ਵਿਚ ਖੜਾ ਕੀਤਾ ਜਾਂਦਾ ਹੈ। ਉਥੇ ਕਿਸੇ ਇਸਤਰੀ ਜਾਂ ਪੁਰਸ਼ ਦਾ ਭੇਦ-ਭਾਵ ਨਹੀਂ। ਫਿਰ ਇਕੋ ਹੀ ਬਾਟੇ ਨਾਲ ਮੂੰਹ ਲਗਾ ਕੇ ਅੰਮ੍ਰਿਤ ਛੱਕਣ ਦਾ ਹੁਕਮ ਕੀਤਾ ਜਾਂਦਾ ਹੈ ਤਾਂ ਕਿ ਸਾਰਿਆਂ ਦੇ ਮਨਾਂ ਵਿਚੋਂ ਭੇਦ ਭਾਵ ਨਿਕਲ ਜਾਏ। ਇਕ ਹੀ ਹੁਕਮ ਹੈ ਕਿ ਸਾਰਿਆਂ ਸਿੱਖਾਂ ਨੇ ਸਰਬ ਲੋਹ ਦਾ ਕੜਾ ਪਹਿਨਣਾ ਹੈ। ਸਾਰਿਆਂ ਨੇ ਕਛਹਿਰਾ ਪਹਿਨਣਾ ਹੈ। ਭਾਵ ਇਹ ਹੋਇਆ ਕਿ ਹਿੰਦੂ ਜਨੇਊ ਧਾਗਾ ਇਨਸਾਨ ਤੇ ਇਨਸਾਨ ਨੂੰ ਵੰਡਦਾ ਸੀ ਪ੍ਰੰਤੂ ਗੁਰੂ ਕਲਗੀਧਰ ਜੀ ਦੇ ਬਖ਼ਸ਼ੇ ਹੋਏ ਇਹ ਪੰਜੇ ਕਕਾਰ ਸਾਨੂੰ ਏਕਤਾ ਬਖ਼ਸ਼ਦੇ ਹਨ। ਦੂਰ ਦੂਰ ਨਹੀਂ ਕਰਦੇ ਤਾਂ ਜੋ ਅਸੀਂ ਕਹਿ ਸਕੀਏ ਕਿ ਅਸੀਂ ਸਾਰੇ ਖ਼ਾਲਸੇ ਇਕ ਰੂਪ ਹਾਂ।

***ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥*** ***(ਅੰਗ ੬੧੧)***

# ਖਾਲਸਾ ਮੇਰੋ ਰੂਪ ਹੈ ਖਾਸ

ਮੈਨੂੰ ਲੁਧਿਆਣੇ ਵਿਖੇ ਇਕ ਸੱਜਣ ਨੇ ਪ੍ਰਸ਼ਨ ਕੀਤਾ। ਕਹਿਣ ਲੱਗੇ, ਗਿਆਨੀ ਜੀ! ਤੁਸੀਂ ਸਾਰਿਆਂ ਨੂੰ ਅੰਮ੍ਰਿਤ ਛੱਕਣ ਦੀ ਪ੍ਰੇਰਨਾ ਕਿਉਂ ਕਰਦੇ ਹੋ ? ਮੈਂ ਸੋਚਦਾ ਹਾਂ ਕਿ ਅੰਮ੍ਰਿਤ ਛੱਕਣਾ ਇਕ ਪੁਲੀਟੀਕਲ ਪਾਰਟੀ ਬਦਲਣ ਦੀ ਤਰ੍ਹਾਂ ਹੈ। ਕੀ ਸੱਚਮੁੱਚ ਅਜਿਹਾ ਹੀ ਹੈ ਕਿ ਅੰਮ੍ਰਿਤ ਛੱਕਣਾ ਪੁਲੀਟੀਕਲ ਪਾਰਟੀ ਬਦਲਣ ਦੀ ਤਰ੍ਹਾਂ ਹੈ ?

ਸਭ ਤੋਂ ਪਹਿਲਾਂ ਇਕ ਉਦਾਹਰਨ ਸਾਨੂੰ ਸਮਝ ਲੈਣੀ ਜ਼ਿਆਦਾ ਬਿਹਤਰ ਰਹੇਗੀ। ਜਿਥੇ ਵੀ ਵਾਟਰ ਸਪਲਾਈ ਦਾ ਪ੍ਰਬੰਧ ਕੀਤਾ ਗਿਆ ਹੈ, ਉਥੇ ਪਹਿਲਾ ਨਿਯਮ ਇਹ ਹੈ ਕਿ ਪਾਣੀ ਨੂੰ ਪ੍ਰੈਸ਼ਰ ਦੇ ਨਾਲ, ਉਚਾਈ 'ਤੇ ਪਹੁੰਚਾਇਆ ਜਾਵੇ। ਸਿਰਫ਼ ਪਾਣੀ ਨੂੰ ਉਚਾਈ ਤੱਕ ਪਹੁੰਚਾਉਣਾ ਹੀ ਕਾਫ਼ੀ ਨਹੀਂ, ਬਲਕਿ ਉਚਾਈ 'ਤੇ ਪਹੁੰਚਾ ਕੇ ਉਸ ਨੂੰ ਉਥੇ ਰੋਕਣਾ ਵੀ ਜ਼ਰੂਰੀ ਹੈ। ਇਸੇ ਲਈ ਹਰ ਥਾਂ 'ਤੇ ਬਹੁਤ ਉੱਚੇ ਉੱਚੇ ਵਾਟਰ ਟੈਂਕ ਬਣਾਏ ਗਏ। ਫਿਰ ਜਿਹੜਾ ਪ੍ਰੈਸ਼ਰ ਬਣੇਗਾ, ਉਸ ਪ੍ਰੈਸ਼ਰ ਨਾਲ ਪਾਣੀ ਹਰ ਥਾਂ 'ਤੇ ਆਰਾਮ ਨਾਲ ਪਹੁੰਚੇਗਾ। ਜੇ ਪਾਣੀ ਉਚਾਈ ਉੱਤੇ ਪਹੁੰਚਾਇਆ ਜਾਵੇ ਪਰ ਉਸ ਨੂੰ ਉੱਪਰ ਨਾ ਰੋਕਿਆ ਜਾਵੇ ਤਾਂ ਲਾਜ਼ਮੀ ਤੌਰ 'ਤੇ ਪ੍ਰੈਸ਼ਰ ਨਹੀਂ ਬਣੇਗਾ ਤੇ ਮਨੁੱਖ ਆਪਣੀ ਲੋੜ ਅਨੁਸਾਰ ਪਾਣੀ ਨਹੀਂ ਵਰਤ ਸਕੇਗਾ। ਬਿਲਕੁਲ ਅਜਿਹਾ ਹੀ ਵਿਚਾਰ ਗੁਰੂ ਕਲਗੀਧਰ ਪਾਤਿਸ਼ਾਹ ਜੀ ਨੇ ਬਖ਼ਸ਼ਿਸ਼ ਕੀਤਾ ਹੈ।

ਸਿੱਖ ਆਪਣੇ ਜੀਵਨ ਦੀ ਉਚਾਈ 'ਤੇ ਪਹੁੰਚਦਾ ਹੈ, ਸ਼ੁਭ ਗੁਣਾਂ ਦੀ ਉਚਾਈ 'ਤੇ ਪਹੁੰਚਦਾ ਹੈ, ਪਰ ਜੇ ਉਸ ਅਵਸਥਾ 'ਤੇ ਪਹੁੰਚੇ ਹੋਏ ਸਿੱਖ ਲਈ ਹੇਠਾਂ ਡਿੱਗਣ ਤੱਕ ਕੋਈ ਰੁਕਾਵਟ ਨਾ ਲਾਈ ਜਾਵੇ ਤਾਂ ਲਾਜ਼ਮੀ ਤੌਰ 'ਤੇ ਉਹ ਉੱਚੇ ਜੀਵਨ 'ਤੇ ਟਿੱਕ ਨਹੀਂ ਸਕਦਾ। ਭਾਵ ਅੰਮ੍ਰਿਤ ਛੱਕਣਾ ਸਿੱਖ ਨੂੰ ਉੱਚੇ ਜੀਵਨ ਤੱਕ ਲਿਜਾ ਕੇ ਗੁਰੂ ਵਲੋਂ ਇਕ ਵਿਸ਼ੇਸ਼ ਬਖ਼ਸ਼ਿਸ਼ ਕਰਦਿਆਂ ਹੋਇਆਂ ਉੱਚੇ

ਜੀਵਨ 'ਤੇ ਹੀ ਟਿਕੇ ਰਹਿਣ ਵਾਲੀ ਰੋਕ ਬਣਾਈ ਜਾਂਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਕ ਵਾਰੀ ਸਿੱਖ ਜਦੋਂ ਜੰਗਲ ਵੱਲ ਜਾ ਰਹੇ ਸਨ ਤਾਂ ਉਹਨਾਂ ਦੀ ਕੁਝ ਮੁਸਲਮਾਨਾਂ ਨਾਲ ਝੜਪ ਹੋ ਗਈ। ਇਕ ਛੋਟੀ ਜਿਹੀ ਲੜਾਈ ਤੋਂ ਬਾਅਦ ਹੀ ਮੁਗ਼ਲ ਦੌੜ ਜਾਂਦੇ ਹਨ ਤੇ ਸਿੱਖ ਜਿੱਤ ਜਾਂਦੇ ਹਨ। ਜਿਸ ਵੇਲੇ ਮੁਗ਼ਲ ਦੌੜੇ ਤਾਂ ਉਹ ਆਪਣਾ ਸਾਰਾ ਸਾਮਾਨ ਵੀ ਛੱਡ ਕੇ ਚਲੇ ਗਏ। ਸਿੱਖਾਂ ਨੇ ਦੇਖਿਆ ਕਿ ਉਸ ਸਾਰੇ ਸਾਮਾਨ ਵਿਚ ਉਹ ਮੁਗ਼ਲ ਔਰਤ ਦਾ ਡੋਲਾ ਵੀ ਛੱਡ ਕੇ ਚਲੇ ਗਏ ਹਨ। ਸਿੱਖਾਂ ਨੇ ਉਸ ਮੁਗ਼ਲ ਔਰਤ ਦੇ ਡੋਲੇ ਨੂੰ ਚੁੱਕਿਆ ਤੇ ਵਾਪਿਸ ਗੁਰੂ ਕਲਗੀਧਰ ਮਹਾਰਾਜ ਕੋਲ ਪਹੁੰਚੇ। ਆ ਕੇ ਸਾਰੀ ਵਾਰਤਾ ਸੁਣਾਈ ਤੇ ਕਹਿਣ ਲੱਗੇ, ਮਹਾਰਾਜ! ਸਾਡੇ ਲਈ ਇਹ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਅੱਜ ਦੀ ਜੰਗ ਵਿਚ ਮੁਗ਼ਲ ਹਾਰ ਗਏ ਹਨ ਤੇ ਜਿਥੇ ਹੋਰ ਸਾਰਾ ਕੁਝ ਛੱਡ ਕੇ ਦੌੜੇ ਹਨ, ਉਥੇ ਨਾਲ ਇਸ ਔਰਤ ਨੂੰ ਵੀ ਛੱਡ ਕੇ ਦੌੜ ਗਏ ਹਨ। ਇਸ ਨੂੰ ਅਸੀਂ ਤੁਹਾਡੇ ਕੋਲ ਲੈ ਆਏ ਹਾਂ।

ਪਰਖਣ ਦੇ ਇਰਾਦੇ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਇਕ ਸਵਾਲ ਕੀਤਾ। ਕਹਿਣ ਲੱਗੇ, ਸਿੱਖੋ! ਤੁਸੀਂ ਕੀ ਸੋਚਦੇ ਹੋ ਕਿ ਇਸ ਮੁਗ਼ਲ ਔਰਤ ਨਾਲ ਕਿਹੋ ਜਿਹਾ ਵਿਹਾਰ ਕੀਤਾ ਜਾਏ ? ਸਿੱਖ ਕਹਿਣ ਲੱਗੇ, ਮਹਾਰਾਜ! ਮਨ ਤਾਂ ਕਰਦਾ ਹੈ ਕਿ ਜਦੋਂ ਮੁਗ਼ਲ ਹਿੰਦੂ ਔਰਤਾਂ ਨੂੰ ਜ਼ਬਰਦਸਤੀ ਉਠਾ ਕੇ ਲੈ ਜਾਂਦੇ ਹਨ ਤਾਂ ਜਿਹੋ ਜਿਹਾ ਵਿਵਹਾਰ ਉਹ ਕਰਦੇ ਹਨ, ਅਸੀਂ ਵੀ ਬਦਲਾ ਲੈਂਦੇ ਹੋਏ ਇਸ ਮੁਗ਼ਲ ਔਰਤ ਨਾਲ ਉਹੋ ਜਿਹਾ ਹੀ ਵਿਵਹਾਰ ਕਰੀਏ।

ਗੁਰੂ ਕਲਗੀਧਰ ਮਹਾਰਾਜ ਇਹ ਸੁਣ ਕੇ ਹੱਸ ਪਏ ਤੇ ਹੱਸ ਕੇ ਕਹਿਣ ਲੱਗੇ, ਸਿੱਖੋ! ਜੇ ਤੁਸੀਂ ਗੁਰਬਾਣੀ ਪੜ੍ਹਦੇ ਹੋ ਤਾਂ ਤੁਹਾਨੂੰ ਅਜਿਹਾ ਸੋਚਣਾ ਵੀ ਨਹੀਂ ਚਾਹੀਦਾ। ਉਸ ਵੇਲੇ ਸਿੱਖਾਂ ਨੇ ਸਵਾਲ ਕੀਤਾ, ਮਹਾਰਾਜ! ਸਾਰੇ ਹੀ ਮੁਗ਼ਲ ਹਿੰਦੂ ਔਰਤਾਂ ਦੀ ਬੇਅਦਬੀ ਕਰਦੇ ਹਨ। ਸਿੱਖ ਵੀ ਬਦਲਾ ਲੈਣਾ ਚਾਹੁੰਦੇ ਹਨ ਪ੍ਰੰਤੂ ਫਿਰ ਗੁਰੂ ਅਤੇ ਗੁਰੂ ਦੀ ਸਿੱਖਿਆ ਸਾਨੂੰ ਇਸ ਕੰਮ ਤੋਂ ਰੋਕਦੀ ਹੈ। ਇਹ ਗੱਲ ਸੁਣ ਕੇ ਉਸ ਵੇਲੇ ਸਤਿਗੁਰੂ ਜੀ ਨੇ ਜਵਾਬ ਦਿੱਤਾ ਕਿ ਮੈਂ ਆਪਣੇ ਖ਼ਾਲਸਾ ਪੰਥ ਨੂੰ ਬਹੁਤ ਉੱਚੇ ਆਚਰਣ ਵਾਲੇ ਪਾਸੇ ਲੈ ਜਾਣਾ ਚਾਹੁੰਦਾ ਹਾਂ।

ਜਿਸ ਵੇਲੇ ਜੰਗ ਹੁੰਦੀ ਹੈ ਤਾਂ ਉਸ ਵੇਲੇ ਬਦਲੇ ਵਿਚ ਆਏ ਹੋਏ ਵਿਅਕਤੀ ਸਭ ਔਰਤਾਂ ਨੂੰ, ਜਿਨ੍ਹਾਂ ਦੀ ਉਮਰ 12 ਤੋਂ ਲੈ ਕੇ 60 ਸਾਲ ਦੀ ਉਮਰ ਵਿਚ

ਹੁੰਦੀ ਹੈ, ਉਨ੍ਹਾਂ ਦੀ ਇੰਨੀ ਜ਼ਿਆਦਾ ਬੇਅਦਬੀ ਕੀਤੀ ਜਾਂਦੀ ਹੈ। ਭਾਵ ਇੰਨੀਆਂ ਜ਼ਿਆਦਾ ਆਚਰਣ ਤੋਂ ਡਿੱਗੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ। ਮੈਂ ਸੋਚਦਾ ਹਾਂ, ਸੱਚੇ ਪਾਤਿਸ਼ਾਹ! ਸਤਿਗੁਰੂ ਨੇ ਸਿੱਖਾਂ ਉੱਪਰ ਕਿੰਨੀ ਰਹਿਮਤ ਕੀਤੀ ਹੈ। ਅੰਮ੍ਰਿਤ ਛੱਕਣ ਲੱਗਿਆਂ ਇਕ ਪ੍ਰਣ ਕਰਵਾਇਆ ਜਾਂਦਾ ਹੈ ਕਿ ਤੂੰ ਪ੍ਰਣ ਕਰ ਕਿ ਸਾਰੀ ਜ਼ਿੰਦਗੀ ਤੂੰ ਕਦੇ ਵੀ ਮਾੜੇ ਆਚਰਣ ਵਾਲੇ ਪਾਸੇ ਨਹੀਂ ਜਾਏਂਗਾ।

ਸੰਨ 1971 ਦੀ ਇੰਡੋ-ਪਾਕ ਜੰਗ ਵੇਲੇ ਜਿਸ ਵੇਲੇ ਇੰਡੀਅਨ ਫ਼ੌਜਾਂ ਦੇ ਕਮਾਂਡਰ ਸਰਦਾਰ ਜਗਜੀਤ ਸਿੰਘ ਅਰੋੜਾ ਨੂੰ ਪੁੱਛਿਆ ਗਿਆ ਕਿ ਇਸ ਵੇਲੇ ਤੁਸੀਂ ਇਸ ਜੰਗ ਬਾਰੇ ਕੀ ਕਹਿਣਾ ਚਾਹੋਗੇ ? ਤੁਸੀਂ ਕਿਵੇਂ ਇਹਨਾਂ ਪਾਕਿਸਤਾਨੀ ਫ਼ੌਜਾਂ ਨੂੰ ਹਰਾਇਆ ? ਜਵਾਬ ਮਿਲਿਆ, ਇਹ ਤਾਂ ਬੜਾ ਸੌਖਾ ਕੰਮ ਸੀ। ਜਿਸ ਵੇਲੇ ਅਸੀਂ ਪਾਕਿਸਤਾਨੀ ਸਿਪਾਹੀਆਂ ਦੀਆਂ ਮਸੀਤਾਂ ਵਿਚ ਗਏ ਤਾਂ ਸਾਨੂੰ ਉਥੇ ਵੀ ਮਜਬੂਰ ਬੰਗਲਾਦੇਸ਼ੀ ਔਰਤਾਂ ਮਿਲੀਆਂ, ਜਿਨ੍ਹਾਂ ਦੇ ਕੋਲ ਆਪਣੇ ਸਰੀਰ ਨੂੰ ਢੱਕਣ ਲਈ ਕੱਪੜਾ ਵੀ ਨਹੀਂ ਸੀ। ਸਿੱਖ ਸਿਪਾਹੀਆਂ ਨੇ ਉਸ ਵੇਲੇ ਆਪਣੀਆਂ ਪੱਗਾਂ ਉਤਾਰ ਕੇ ਉਹਨਾਂ ਵਿਚਾਰੀਆਂ ਨੂੰ ਆਪਣਾ ਸਰੀਰ ਢੱਕਣ ਲਈ ਕੱਪੜਾ ਪ੍ਰਦਾਨ ਕੀਤਾ। ਭਾਵ ਸਿੱਖ ਕਦੇ ਵੀ ਜੰਗ ਦੇ ਸਮੇਂ ਮਾੜੇ ਆਚਰਣ ਵਾਲੇ ਪਾਸੇ ਨਾ ਝੁੱਕੇ। ਇਸ ਲਈ ਇਸ ਉਚਾਈ 'ਤੇ ਪਹੁੰਚਾ ਕੇ ਬਾਕਾਇਦਾ ਸਿੱਖ ਦੇ ਮਨ ਨੂੰ ਰੋਕ ਲਗਾਉਣ ਲਈ ਗੁਰੂ ਕਲਗੀਧਰ ਪਾਤਿਸ਼ਾਹ ਸਾਨੂੰ ਅੰਮ੍ਰਿਤ ਛੱਕਣ ਲਈ ਪ੍ਰੇਰਦੇ ਹਨ।

ਮੈਨੂੰ ਯਾਦ ਹੈ, 1994 ਵਿਚ ਕੈਨੇਡਾ ਦੇ ਇਕ ਵੱਡੇ ਪੈਲੇਸ ਬ੍ਰਿਟਿਸ਼ ਕੋਲੰਬੀਆ ਵਿਚ ਜਿਹੜੀ ਹੈੱਲਥ ਰਿਪੋਰਟ ਛਾਪੀ ਗਈ ਸੀ, ਉਹ ਬੜੀ ਹੈਰਾਨ ਕਰਨ ਵਾਲੀ ਸੀ। ਉਸ ਰਿਪੋਰਟ ਵਿਚ ਛਾਪਿਆ ਗਿਆ ਸੀ ਕਿ ਸਾਲ 1994 ਵਿਚ ਸਾਡੇ ਬ੍ਰਿਟਿਸ਼ ਕੋਲੰਬੀਆ ਦੀਆਂ ਸੜਕਾਂ ਉੱਤੇ ਜਿਹੜੇ ਰੋਡ ਐਕਸੀਡੈਂਟ ਹੋਏ ਹਨ, ਉਹਨਾਂ ਵਿਚ ਮਰਨ ਵਾਲੇ ਲੋਕਾਂ ਦੀ ਗਿਣਤੀ 13,00 ਹੈ। ਮੈਂ ਬੜਾ ਹੈਰਾਨ ਹੋਇਆ ਕਿ ਹੈੱਲਥ ਰਿਪੋਰਟ ਵਿਚ ਇਹ ਐਕਸੀਡੈਂਟ ਵਾਲਿਆਂ ਦੀ ਗਿਣਤੀ ਦੱਸੀ ਜਾ ਰਹੇ ਹਨ। ਪਰ ਅਗਲੀ ਗੱਲ ਵੀ ਐਲਾਨ ਕਰ ਦਿੱਤੀ ਕਿ ਇਸ ਇਕ ਸਾਲ ਵਿਚ ਸਾਡੇ ਪ੍ਰਾਂਤ ਵਿਚ ਰੋਡ ਐਕਸੀਡੈਂਟ ਵਿਚ ਮਰਨ ਵਾਲੇ ਲੋਕਾਂ ਦੀ ਗਿਣਤੀ 1300 ਹੈ ਪਰ ਕਮਾਲ ਦੀ ਗੱਲ ਹੈ ਕਿ ਠੀਕ ਇੰਨੇ ਸਮੇਂ ਵਿਚ ਸਾਡੇ ਪ੍ਰਾਂਤ ਵਿਚ ਤੰਬਾਕੂ ਪੀਣ ਨਾਲ ਹੋਣ ਵਾਲੇ ਰੋਗਾਂ ਨਾਲ ਮਰਨ

ਵਾਲਿਆਂ ਦੀ ਗਿਣਤੀ 5200 ਹੈ। ਸੜਕਾਂ ਉੱਤੇ 1300 ਬੰਦੇ ਮਰਦੇ ਹਨ, ਪਰ ਉਹਨਾਂ ਨਾਲੋਂ ਵੀ 4 ਗੁਣਾ ਵਧੇਰੇ ਸਿਰਫ਼ ਤੰਬਾਕੂ ਪੀਣ ਨਾਲ ਮਰਦੇ ਹਨ। ਮੈਂ ਸੋਚ ਰਿਹਾ ਸੀ, ਕਲਗੀਧਰ ਪਾਤਿਸ਼ਾਹ! ਮੈਂ ਤੇਰੇ ਤੋਂ ਕੁਰਬਾਨ ਜਾਵਾਂ, ਤੁਸਾਂ ਸਿਰਫ਼ ਇਕੋ ਹੁਕਮ ਕੀਤਾ ਕਿ ਮੇਰਾ ਅੰਮ੍ਰਿਤਧਾਰੀ ਸਿੱਖ ਕਦੀ ਵੀ ਤੰਬਾਕੂ, ਸਿਗਰਟ, ਨਸ਼ਾ ਨਹੀਂ ਕਰੇਗਾ। ਸੱਚੇ ਪਾਤਿਸ਼ਾਹ! ਤੁਸੀਂ ਕਿੰਨੀ ਵੱਡੀ ਬਖ਼ਸ਼ਿਸ਼ ਕੀਤੀ ਕਿ ਸਾਨੂੰ ਇਸ ਬੀਮਾਰੀ ਤੋਂ ਸਿਰਫ਼ ਇਕ ਹੁਕਮ ਰਾਹੀਂ ਮਨ੍ਹਾਂ ਕਰ ਦਿੱਤਾ। ਸਿਰਫ਼ ਇੰਨਾ ਹੀ ਨਹੀਂ, ਅੱਜ ਦੁਨੀਆਂ ਦੇ ਸਾਹਮਣੇ ਸਭ ਤੋਂ ਵੱਡੀ ਭਿਆਨਕ ਬੀਮਾਰੀ ਹੈ ਏਡਜ਼। ਜਿਸ ਵਿਅਕਤੀ ਨੂੰ ਇਹ ਬੀਮਾਰੀ ਹੋ ਜਾਏ, ਉਸ ਦੇ ਸਰੀਰ ਵਿਚ ਬੀਮਾਰੀਆਂ ਨਾਲ ਲੜਨ ਵਾਲੀ ਤਾਕਤ ਖ਼ਤਮ ਹੋ ਜਾਂਦੀ ਹੈ। ਆਖ਼ਿਰ ਇਹ ਬੀਮਾਰੀ ਪੈਦਾ ਕਿਥੋਂ ਹੋਈ ?

ਸੰਸਾਰ ਦੇ ਸਾਰੇ ਸਿਆਣੇ ਮੈਡੀਕਲ ਡਾਕਟਰ ਇਸ ਗੱਲ ਨਾਲ ਸਹਿਮਤ ਹਨ ਕਿ ਜਿਸ ਵੇਲੇ ਮਨੁੱਖ ਚੰਗੇ ਆਚਰਣ ਤੋਂ ਡਿੱਗਿਆ ਅਤੇ ਕਿਸੇ ਵੀ ਮਨੁੱਖ ਦੇ ਇਕ ਤੋਂ ਵਧੇਰੇ ਇਸਤਰੀ ਨਾਲ ਸੰਬੰਧ ਹਨ, ਉਸ ਵੇਲੇ ਇਸ ਬੀਮਾਰੀ ਨੇ ਜਨਮ ਲਿਆ। ਅੱਜ ਤੱਕ ਸਾਰੇ ਸੰਸਾਰ ਵਿਚ ਇਸ ਬੀਮਾਰੀ ਦਾ ਕੋਈ ਇਲਾਜ ਨਹੀਂ।

ਗੁਰੂ ਕਲਗੀਧਰ ਪਾਤਿਸ਼ਾਹ ਜੀ ਦੀ ਬਖ਼ਸ਼ਿਸ਼ ਦਾ ਸ਼ੁਕਰਾਨਾ ਕਰਨ ਨੂੰ ਦਿਲ ਕਰਦਾ ਹੈ। ਮੇਰੇ ਸਤਿਗੁਰੂ! ਤੁਸੀਂ ਕੇਵਲ ਇਕ ਹੁਕਮ ਕੀਤਾ ਕਿ ਮੇਰਾ ਅੰਮ੍ਰਿਤਧਾਰੀ ਸਿੱਖ ਕਦੇ ਵੀ ਮਾੜੇ ਆਚਰਣ ਵੱਲ ਨਹੀਂ ਜਾਏਗਾ। ਸਤਿਗੁਰੂ! ਤੁਸੀਂ ਸਾਨੂੰ ਕਿੰਨੀ ਵੱਡੀ ਬੀਮਾਰੀ ਤੋਂ ਬਚਾ ਲਿਆ। ਇਸ ਲਈ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਏਡਜ਼ ਵਾਲੀ ਬੀਮਾਰੀ ਸਿੱਖਾਂ ਵਿਚ ਸਭ ਤੋਂ ਘੱਟ ਹੈ, ਕਿਉਂਕਿ ਅੰਮ੍ਰਿਤਧਾਰੀ ਸਿੱਖ ਕਦੇ ਵੀ ਮਾੜੇ ਆਚਰਣ ਵੱਲ ਨਹੀਂ ਜਾਂਦਾ।

ਸੰਸਾਰ ਦੇ ਸਾਹਮਣੇ ਅੱਜ ਸਭ ਤੋਂ ਵੱਡੀ ਮੁਸੀਬਤ ਹੈ ਨਸ਼ਿਆਂ ਤੋਂ ਬਚਣਾ। ਕਿਉਂਕਿ ਸੰਸਾਰ ਦੇ ਸਾਹਮਣੇ ਜੇਕਰ ਸਭ ਤੋਂ ਵੱਡੀ ਬੀਮਾਰੀ ਹੈ ਤਾਂ ਸਿਰਫ਼ ਨਸ਼ਿਆਂ ਦੀ ਵਰਤੋਂ ਹੀ ਹੈ ਜਦੋਂ ਕਿ ਅੰਮ੍ਰਿਤਧਾਰੀ ਸਿੱਖ ਨਸ਼ਿਆਂ ਦੀ ਵਰਤੋਂ ਤੋਂ ਸੁਭਾਵਿਕ ਹੀ ਬੱਚ ਜਾਂਦਾ ਹੈ। ਉਹ ਗੁਰੂ ਨਾਲ ਵਾਅਦਾ ਕਰਦਾ ਹੈ ਕਿ ਮੇਰੇ ਸਤਿਗੁਰੂ! ਮੈਂ ਆਪਣੀ ਸਾਰੀ ਜ਼ਿੰਦਗੀ ਵਿਚ ਕਦੀ ਵੀ ਅਜਿਹਾ ਕੋਈ ਨਸ਼ਾ ਨਹੀਂ ਵਰਤਾਂਗਾ ਜਿਹੜਾ ਨਸ਼ਾ ਮੇਰੀ ਸਿਹਤ ਨੂੰ, ਮੇਰੇ ਮਨ ਨੂੰ ਨੁਕਸਾਨ ਪਹੁੰਚਾਉਂਦਾ

ਹੈ। ਇਸੇ ਲਈ ਅੱਜ ਦੀ ਦੁਨੀਆਂ ਵਿਚ ਅੰਮ੍ਰਿਤਧਾਰੀ ਸਿੱਖ ਸਿਹਤ ਅਤੇ ਮਾਨਸਿਕ ਤੌਰ 'ਤੇ ਸਭ ਤੋਂ ਵਧੇਰੇ ਮਜ਼ਬੂਤ ਅਤੇ ਚੜ੍ਹਦੀ ਕਲਾ ਵਾਲਾ ਵਿਅਕਤੀ ਨਜ਼ਰ ਆਉਂਦਾ ਹੈ, ਕਿਉਂਕਿ ਸਤਿਗੁਰੂ ਨੇ ਬਾਕਾਇਦਾ ਆਪਣੇ ਹੁਕਮ ਦੁਆਰਾ ਅੰਮ੍ਰਿਤ ਛੱਕਣ ਤੋਂ ਬਾਅਦ ਚੰਗਾ ਜੀਵਨ ਜੀਉਣ ਦੀ ਪ੍ਰੇਰਨਾ ਕਰਦਿਆਂ ਸਾਨੂੰ ਅਜਿਹੇ ਹੁਕਮ ਕੀਤੇ ਹਨ।

ਅਸੀਂ ਕਹਿ ਸਕਦੇ ਹਾਂ ਕਿ ਅੰਮ੍ਰਿਤ ਛੱਕਣਾ ਲਾਜ਼ਮੀ ਤੌਰ 'ਤੇ ਪਾਰਟੀ ਬਦਲਣ ਵਾਲੀ ਗੱਲ ਨਹੀਂ, ਬਲਕਿ ਆਪਣੇ ਜੀਵਨ ਨੂੰ ਉਚਿਆਂ ਚੁੱਕਣ ਲਈ ਗੁਰੂ ਨਾਲ, ਆਪਣੇ ਆਪ ਨਾਲ ਅਤੇ ਸਮਾਜ ਨਾਲ ਕੀਤਾ ਗਿਆ ਇਕ ਵਾਅਦਾ ਹੈ। ਇਸ ਵਾਅਦੇ ਨੂੰ ਨਿਭਾਉਂਦਿਆਂ ਸਿੱਖ ਆਪਣਾ ਜੀਵਨ ਸਫਲ ਕਰ ਸਕਦਾ ਹੈ।

ਬਹੁਤ ਵਾਰ ਅੰਮ੍ਰਿਤ ਛੱਕਣ ਸਬੰਧੀ ਅਜਿਹੇ ਸਵਾਲ ਵੀ ਸੁਣਨ ਨੂੰ ਮਿਲ ਜਾਂਦੇ ਹਨ ਕਿ ਅੰਮ੍ਰਿਤ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਨੂੰ ਵਿਸਾਖੀ ਵਾਲੇ ਦਿਨ ਛਕਾਇਆ ਸੀ। ਕੀ ਲੋੜ ਹੈ ਕਿ ਮੈਂ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਬਖ਼ਸ਼ਿਆ ਅੰਮ੍ਰਿਤ ਛਕਾਂ ? ਕਿਉਂ ਨਾ ਮੈਂ ਗੁਰੂ ਨਾਨਕ ਦਾ ਸਿੱਖ ਬਣ ਜਾਵਾਂ ? ਅਸੀਂ ਗੁਰੂ ਨਾਨਕ ਦੇ ਸਿੱਖ ਹਾਂ, ਇਸ ਲਈ ਸਾਨੂੰ ਗੁਰੂ ਗੋਬਿੰਦ ਸਿੰਘ ਵਾਲਾ ਅੰਮ੍ਰਿਤ ਛੱਕਣ ਦੀ ਲੋੜ ਨਹੀਂ।

ਕਹਿੰਦੇ ਹਨ, ਇਕ ਦਿਨ ਇਕ ਪਿੰਡ ਵਿਚ ਚੌਧਰੀ ਸਾਹਿਬ ਜਿਸ ਵੇਲੇ ਆਪਣੀ ਹਵੇਲੀ ਵਿਚ ਬੈਠੇ ਸਨ ਤਾਂ ਉਹਨਾਂ ਦਾ ਦਰਵਾਜ਼ਾ ਖੜਕਿਆ ਤੇ ਨਾਲ ਹੀ ਅਵਾਜ਼ ਆਈ, ਚੌਧਰੀ ਸਾਹਿਬ, ਘਰੇ ਹੋ ? ਉੱਚੀ ਅਵਾਜ਼ ਵਿਚ ਚੌਧਰੀ ਸਾਹਿਬ ਨੇ ਕਿਹਾ, ਹਾਂ, ਮੈਂ ਘਰੇ ਹਾਂ। ਕਹਿੰਦੇ ਹਨ, ਇੰਨਾ ਸੁਣਦਿਆਂ ਸਾਰ ਦਰਵਾਜ਼ਾ ਖੁੱਲ੍ਹਿਆ ਤੇ ਇਕ ਬੰਦਾ ਬੜੇ ਆਰਾਮ ਨਾਲ ਅੰਦਰ ਆ ਗਿਆ। ਚੌਧਰੀ ਸਾਹਿਬ ਹੈਰਾਨ ਹੋ ਗਏ ਕਿ ਉਹ ਬੰਦਾ ਇਕੱਲਾ ਨਹੀਂ ਸੀ ਬਲਕਿ ਉਸ ਨੇ ਆਪਣੇ ਹੱਥ ਵਿਚ ਇਕ ਮੱਝ ਦਾ ਰੱਸਾ ਵੀ ਫੜਿਆ ਹੋਇਆ ਸੀ ਤੇ ਅੰਦਰ ਆ ਕੇ ਉਸ ਬੰਦੇ ਨੇ ਬਿਨਾਂ ਕੁਝ ਕਹੇ, ਮੱਝ ਨੂੰ ਵਿਹੜੇ ਵਿਚ ਬੰਨ੍ਹ ਦਿੱਤਾ। ਚੌਧਰੀ ਸਾਹਿਬ ਬੜੇ ਹੈਰਾਨ ਹੋਏ ਅਤੇ ਹੈਰਾਨ ਹੋ ਕੇ ਕਹਿਣ ਲੱਗੇ ਕਿ ਮੈਂ ਤੈਨੂੰ ਪਛਾਣਿਆ ਨਹੀਂ। ਜਵਾਬ ਮਿਲਿਆ, ਚੌਧਰੀ ਸਾਹਿਬ! ਮੈਨੂੰ ਪਤਾ ਹੈ ਕਿ ਤੁਸੀਂ ਮੈਨੂੰ ਨਹੀਂ ਜਾਣਦੇ, ਪਰ ਸਿਰਫ਼ ਇੰਨਾ ਦੱਸੋ ਕਿ ਕੀ ਤੁਹਾਨੂੰ ਯਾਦ ਹੈ ਕਿ ਤਕਰੀਬਨ

8 ਸਾਲ ਪਹਿਲਾਂ ਤੁਹਾਡੀ ਇਕ ਮੱਝ ਚੋਰੀ ਹੋ ਗਈ ਸੀ ? ਜਵਾਬ ਮਿਲਿਆ, ਹਾਂ, ਮੈਨੂੰ ਯਾਦ ਹੈ। ਆਉਣ ਵਾਲੇ ਮਨੁੱਖ ਨੇ ਕਿਹਾ, ਚੌਧਰੀ ਸਾਹਿਬ! ਉਹ ਮੱਝ ਕੋਈ ਹੋਰ ਚੋਰੀ ਕਰਕੇ ਨਹੀਂ ਲੈ ਕੇ ਗਿਆ ਸੀ, ਬਲਕਿ ਮੈਂ ਹੀ ਲੈ ਕੇ ਗਿਆ ਸੀ। ਅੱਜ ਮੈਂ ਇਹ ਤੁਹਾਡੀ ਮੱਝ ਵਾਪਿਸ ਕਰਨ ਲਈ ਆਇਆ ਹਾਂ। ਇੰਨਾ ਕਹਿੰਦਿਆਂ ਹੋਇਆਂ ਉਸ ਬੰਦੇ ਨੇ ਆਪਣੀ ਜੇਬ ਵਿਚੋਂ ਇਕ ਥੈਲੀ ਕੱਢੀ, ਜਿਸ ਦੇ ਵਿਚ ਬਹੁਤ ਸਾਰੀਆਂ ਸੋਨੇ ਦੀਆਂ ਮੋਹਰਾਂ ਸਨ ਤੇ ਚੌਧਰੀ ਹੋਰਾਂ ਦੇ ਹੱਥ ਵਿਚ ਫੜਾ ਕੇ ਕਹਿਣ ਲੱਗਾ, ਚੌਧਰੀ ਸਾਹਿਬ! ਇਹ ਪੈਸੇ ਵੀ ਤੁਹਾਡੇ ਹਨ, ਕ੍ਰਿਪਾ ਕਰਕੇ ਪ੍ਰਵਾਨ ਕਰ ਲਉ।

ਚੌਧਰੀ ਹੋਰੀਂ ਬੜੇ ਹੈਰਾਨ ਸਨ ਤੇ ਕਹਿਣ ਲੱਗੇ, ਪੈਸੇ ਕਾਹਦੇ ? ਜਵਾਬ ਮਿਲਿਆ, ਚੌਧਰੀ ਸਾਹਿਬ! ਮੈਂ ਸੋਚਿਆ ਕਿ 8 ਸਾਲ ਲਗਾਤਾਰ ਮੈਂ ਇਸ ਮੱਝ ਦਾ ਦੁੱਧ ਪੀਂਦਾ ਰਿਹਾ। ਆਖ਼ਿਰ ਇਸ ਮੱਝ ਦੇ ਦੁੱਧ ਦੇ ਮੁੱਲ ਵਜੋਂ ਮੈਨੂੰ ਕੁਝ ਪੈਸੇ ਤੁਹਾਨੂੰ ਦੇਣੇ ਚਾਹੀਦੇ ਹਨ।

ਚੌਧਰੀ ਹੋਰੀਂ ਬੜੇ ਹੈਰਾਨ ਹੋ ਗਏ ਅਤੇ ਸੋਚਣ ਲੱਗੇ ਕਿ ਦੁਨੀਆਂ ਵਿਚ ਕੋਈ ਵੀ ਚੋਰ ਅਜਿਹਾ ਨਹੀਂ ਹੈ ਜਿਹੜਾ 8 ਸਾਲ ਬਾਅਦ ਚੋਰੀ ਕੀਤਾ ਸਾਮਾਨ ਵਾਪਿਸ ਦੇਣ ਆ ਜਾਏ ਤੇ ਉਸ ਦੀ ਕੀਮਤ ਵਜੋਂ ਬਹੁਤ ਸਾਰੇ ਪੈਸੇ ਵੀ ਦੇਵੇ। ਹੈਰਾਨ ਹੋ ਕੇ ਚੌਧਰੀ ਸਾਹਿਬ ਕਹਿਣ ਲੱਗੇ, ਮਿੱਤਰਾ! ਮੈਨੂੰ ਜਾਪਦਾ ਹੈ, ਕਿਤੇ ਤੂੰ ਪਾਗ਼ਲ ਤਾਂ ਨਹੀਂ ਹੋ ਗਿਆ ? ਬਸ, ਇੰਨਾ ਸੁਣਦਿਆਂ ਸਾਰ ਹੀ ਉਸ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਬੜੀ ਨਿਮਰਤਾ ਨਾਲ ਕਹਿਣ ਲੱਗਾ, ਚੌਧਰੀ ਸਾਹਿਬ! ਮੈਂ ਸੱਚ ਕਹਿੰਦਾ ਹਾਂ ਕਿ ਮੈਂ ਪਾਗ਼ਲ ਨਹੀਂ ਹੋਇਆ ਬਲਕਿ ਕੱਲ ਮੈਂ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਗਿਆ ਹਾਂ। ਗੁਰੂ ਅਮਰਦਾਸ ਜੀ ਨੇ ਮੈਨੂੰ ਆਪਣਾ ਸਿੱਖ ਬਣਾਉਂਦਿਆਂ ਅਤੇ ਆਪਣੀ ਚਰਨ ਪਾਹੁਲ ਬਖ਼ਸ਼ਦਿਆਂ ਇਹ ਗੱਲ ਕਹੀ ਸੀ ਕਿ ਭਾਈ, ਸਿੱਖ ਕਦੀ ਬੇਈਮਾਨ ਨਹੀਂ ਹੁੰਦਾ। ਸਿੱਖ ਕਦੀ ਪਰਾਇਆ ਧਨ ਨਹੀਂ ਚੁਰਾਉਂਦਾ। ਮੈਂ ਪੁੱਛਿਆ, ਮਹਾਰਾਜ! ਜੇ ਕਿਤੇ ਪਹਿਲਾਂ ਹੀ ਜੀਵ ਕੋਲੋਂ ਗ਼ਲਤੀ ਹੋ ਗਈ ਹੋਵੇ ਤਾਂ ਫਿਰ ? ਸਤਿਗੁਰੂ ਨੇ ਕਿਹਾ, ਜੇ ਕਿਤੇ ਪਹਿਲਾਂ ਹੀ ਤੇਰੇ ਪਾਸੋਂ ਗ਼ਲਤੀ ਹੋ ਗਈ ਹੋਵੇ ਤਾਂ ਉਸ ਨੂੰ ਵੀ ਸੁਧਾਰਨ ਦਾ ਯਤਨ ਕਰ। ਕਹਿਣ ਲੱਗਾ, ਚੌਧਰੀ ਸਾਹਿਬ! ਮੈਂ ਇਸੇ ਲਈ ਸੋਚਿਆ ਹੈ ਕਿ ਕਿਉਂ ਨਾ ਮੈਂ ਸਭ ਤੋਂ ਪਹਿਲਾਂ ਇਹ ਚੋਰੀ ਕੀਤੀ ਹੋਈ ਮੱਝ ਤੁਹਾਨੂੰ ਵਾਪਿਸ

ਕਰਾਂ। ਅੱਜ ਇਸੇ ਲਈ ਇਹ ਮੱਝ ਵਾਪਿਸ ਕਰਨ ਲਈ ਮੈਂ ਤੁਹਾਡੇ ਕੋਲ ਆਇਆ ਹਾਂ।

ਇਸ ਦਾ ਭਾਵ ਇਹ ਹੋਇਆ ਕਿ ਸਿੱਖ ਹਰ ਹਾਲਤ ਵਿਚ ਚੰਗਾ ਜੀਵਨ ਜੀਉਂਦਾ ਹੈ। ਅੰਮ੍ਰਿਤਧਾਰੀ ਸਿੱਖ ਉੱਚਾ ਜੀਵਨ ਜੀਉਣ ਦੀ ਗਰੰਟੀ ਲੈਂਦਾ ਹੈ। ਅੰਮ੍ਰਿਤਧਾਰੀ ਸਿੱਖ ਚੰਗਾ ਜੀਵਨ ਜੀਉਣ ਦਾ ਪ੍ਰਣ ਕਰਦਾ ਹੈ।

ਇਸ ਸਾਖੀ ਤੋਂ ਸਾਨੂੰ ਇਹ ਵੀ ਸਪੱਸ਼ਟ ਪਤਾ ਲੱਗਦਾ ਹੈ ਕਿ ਲਾਜ਼ਮੀ ਤੌਰ 'ਤੇ ਉਸ ਸਮੇਂ ਵੀ ਜਦੋਂ ਕਿਸੇ ਵਿਅਕਤੀ ਨੂੰ ਸਿੱਖ ਬਣਾਇਆ ਜਾਂਦਾ ਸੀ ਤਾਂ ਆਖ਼ਿਰ ਕੋਈ ਨਾ ਕੋਈ ਵਿਧੀ ਤਾਂ ਧਾਰਨ ਕੀਤੀ ਜਾਂਦੀ ਸੀ। ਸੰਸਾਰ ਦੇ ਧਰਮਾਂ ਵਿਚ ਕਦੀ ਵੀ ਅਜਿਹਾ ਨਹੀਂ ਹੋਇਆ ਕਿ ਕਿਸੇ ਵੀ ਵਿਅਕਤੀ ਨੂੰ ਐਵੇਂ ਹੀ ਆਪਣਾ ਸਿੱਖ ਮੰਨ ਲਿਆ ਜਾਵੇ, ਬਲਕਿ ਹਰੇਕ ਧਰਮ ਵਿਚ ਜੇਕਰ ਕਿਸੇ ਨੇ ਈਸਾਈ ਬਣਨਾ ਹੈ, ਕ੍ਰਿਸ਼ਚੀਅਨ ਬਣਨਾ ਹੈ ਤਾਂ ਹਰ ਹਾਲਤ ਵਿਚ ਉਸ ਨੂੰ ਬਾਕਾਇਦਾ ਇਹ ਧਰਮ ਧਾਰਨ ਕਰਾਉਣ ਲਈ ਉਸੇ ਢੰਗ ਨਾਲ ਵਿਧੀ ਨਿਭਾਈ ਜਾਏਗੀ। ਬਿਲਕੁਲ ਇਸੇ ਤਰ੍ਹਾਂ ਕਿਸੇ ਵੀ ਵਿਅਕਤੀ ਨੂੰ ਐਵੇਂ ਹੀ ਨਹੀਂ ਮੁਸਲਮਾਨ ਪ੍ਰਵਾਨ ਕਰ ਲਿਆ ਜਾਂਦਾ ਬਲਕਿ ਉਸ ਨੂੰ ਪਹਿਲਾਂ ਧਾਰਮਿਕ ਨਿਯਮਾਂ ਦੇ ਮੁਤਾਬਿਕ ਕਲਮਾ ਪੜ੍ਹਾਇਆ ਜਾਂਦਾ ਹੈ। ਬਿਲਕੁਲ ਇਸੇ ਤਰ੍ਹਾਂ ਕਿਸੇ ਵਿਅਕਤੀ ਨੂੰ ਹਿੰਦੂ ਬਣਾਉਣ ਲਈ ਲਾਜ਼ਮੀ ਤੌਰ 'ਤੇ ਉਸ ਨੂੰ ਜਨੇਊ ਧਾਰਨ ਕਰਵਾਇਆ ਜਾਂਦਾ ਹੈ। ਬਿਲਕੁਲ ਇਸੇ ਤਰ੍ਹਾਂ ਸਿੱਖ ਧਰਮ ਵਿਚ ਵੀ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਇਕ ਵਿਧੀ ਪ੍ਰਚੱਲਿਤ ਰਹੀ ਹੈ, ਜਿਸ ਨੂੰ ਸਮਝਣਾ ਅੱਜ ਵੀ ਬੜਾ ਜ਼ਰੂਰੀ ਹੈ।

ਇਸ ਤੋਂ ਪਹਿਲਾਂ ਇਕ ਹੋਰ ਉਦਾਹਰਨ ਸਮਝ ਲੈਣੀ ਵੀ ਬਿਹਤਰ ਹੋਵੇਗੀ। ਜਿਵੇਂ ਇਕ ਮਰਦ ਅਤੇ ਇਸਤਰੀ ਭਾਵੇਂ ਇਕੱਠੇ ਰਹਿੰਦੇ ਹੋਣ ਤੇ ਇਕੱਠੇ ਰਹਿੰਦਿਆਂ ਉਹਨਾਂ ਦੇ ਬੱਚੇ ਵੀ ਹੋਣ, ਪਰ ਜੇਕਰ ਵਿਧੀ ਅਨੁਸਾਰ ਉਹਨਾਂ ਦਾ ਵਿਆਹ ਨਹੀਂ ਹੋਇਆ ਤਾਂ ਕਾਨੂੰਨਨ ਪਤੀ ਅਤੇ ਪਤਨੀ ਇਕ ਦੂਸਰੇ ਦੀ ਜਾਇਦਾਦ ਦੇ ਵਾਰਿਸ ਨਹੀਂ ਹੋ ਸਕਦੇ। ਬਿਲਕੁਲ ਇਸੇ ਤਰ੍ਹਾਂ ਭਾਵੇਂ ਕੋਈ ਵਿਅਕਤੀ ਸਾਰੀ ਜ਼ਿੰਦਗੀ ਆਪਣੇ ਆਪ ਨੂੰ ਸਿੱਖ ਅਖਵਾਉਂਦਾ ਰਹੇ, ਪਰ ਜੇਕਰ ਉਸ ਨੂੰ ਠੀਕ ਢੰਗ ਨਾਲ ਸਿੱਖੀ ਧਾਰਨ ਨਹੀਂ ਕਰਵਾਈ ਗਈ ਤਾਂ ਗੁਰੂ ਦੀ ਦਰਗਾਹ ਵਿਚ ਉਸ ਨੂੰ ਸਿੱਖ ਸਵੀਕਾਰ ਨਹੀਂ ਕੀਤਾ ਜਾਂਦਾ। ਇਸੇ

ਲਈ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਹੀ ਬਾਕਾਇਦਾ ਸਿੱਖ ਨੂੰ ਇਕ ਵਿਸ਼ੇਸ਼ ਢੰਗ ਨਾਲ ਸਿੱਖੀ ਵਿਚ ਸ਼ਾਮਿਲ ਕੀਤਾ ਜਾਂਦਾ ਹੈ।

ਭਾਈ ਗੁਰਦਾਸ ਜੀ ਕਹਿੰਦੇ ਹਨ -

***ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।***

*(ਵਾਰ ੧, ਪਉੜੀ ੨੩)*

ਭਾਵ ਉਸ ਸਮੇਂ ਵਿਧੀ ਇਹ ਸੀ ਕਿ ਗੁਰੂ ਦੇ ਚਰਨਾਂ ਨਾਲ ਜਲ ਛੁਹਾ ਕੇ ਸਿੱਖ ਬਣਨ ਦੀ ਇੱਛਾ ਰੱਖਣ ਵਾਲੇ ਵਿਅਕਤੀ ਨੂੰ ਪਿਲਾਇਆ ਜਾਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕੇਵਲ ਇਸ ਤਰੀਕੇ ਨੂੰ ਹੀ ਬਦਲਿਆ, ਕਿਉਂਕਿ ਸਤਿਗੁਰੂ ਜਾਣਦੇ ਸਨ ਕਿ ਆਉਣ ਵਾਲੇ ਸਮੇਂ ਵਿਚ ਮੈਂ ਕਿਸੇ ਦੇਹਧਾਰੀ ਵਿਅਕਤੀ ਵਾਲੇ ਗੁਰੂ ਦੀ ਪਰੰਪਰਾ ਨੂੰ ਹੀ ਬਦਲ ਦੇਣਾ ਹੈ। ਇਸ ਲਈ ਗੁਰਤਾ ਗੱਦੀ ਸ਼ਬਦ-ਗੁਰੂ ਨੂੰ ਹੀ ਦੇ ਦਿੱਤੀ।

ਜੇਕਰ ਇਕ ਵਿਅਕਤੀ ਦੇਹਧਾਰੀ ਗੁਰੂ ਹੀ ਨਹੀਂ, ਫਿਰ ਉਹ ਕਿਸੇ ਵਿਅਕਤੀ ਨੂੰ ਸਿੱਖ ਕਿਵੇਂ ਬਣਾਏਗਾ ? ਇਸੇ ਲਈ ਸਤਿਗੁਰੂ ਜੀ ਨੇ ਇਸ ਪਰੰਪਰਾ ਨੂੰ ਪੰਜਾਂ ਪਿਆਰਿਆਂ ਵਿਚ ਪ੍ਰਵਰਤਿਤ ਕਰ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰੇ ਵੀ ਆਪਣੀ ਮਰਜ਼ੀ ਨਾਲ ਨਹੀਂ ਬਲਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜਿਸ ਵੇਲੇ ਅੰਮ੍ਰਿਤ ਤਿਆਰ ਕਰਨ ਲਈ ਗੁਰੂ ਚਰਨਾਂ ਵਿਚ ਅਰਦਾਸ ਕਰਦੇ ਹਨ ਤਾਂ ਲਾਜ਼ਮੀ ਤੌਰ 'ਤੇ ਕਿਸੇ ਦੂਸਰੇ ਵਿਅਕਤੀ ਨੂੰ ਅੰਮ੍ਰਿਤ ਛਕਾ ਕੇ ਸਿੱਖ ਬਣਾ ਸਕਦੇ ਹਨ। ਰਹਿਤਨਾਮਿਆਂ ਵਿਚ ਬਾਰ ਬਾਰ ਅਜਿਹੇ ਹੁਕਮ ਜਾਰੀ ਕੀਤੇ ਗਏ ਹਨ ਕਿ ਸਿੱਖ ਹੋਵੇਗਾ ਹੀ ਤਾਂ ਜੇਕਰ ਉਹ ਅੰਮ੍ਰਿਤ ਛਕੇ। ਭਾਈ ਨੰਦ ਲਾਲ ਜੀ ਕਹਿੰਦੇ ਹਨ, ਅੰਮ੍ਰਿਤ ਛੱਕ ਕੇ ਪੰਜ ਕਕਾਰਾਂ ਵਾਲੀ ਰਹਿਤ ਧਾਰਨ ਕਰੋ। ਸਿੱਖੀ ਦੇ ਇਹ ਪੰਜ ਨਿਸ਼ਾਨ ਕਿਸੇ ਵੀ ਵਿਅਕਤੀ ਨੂੰ ਮੁਆਫ਼ ਨਹੀਂ ਕੀਤੇ ਜਾ ਸਕਦੇ।

ਕੋਈ ਵੀ ਵਿਅਕਤੀ ਆਪਣੇ ਆਪ ਨੂੰ ਸਿੱਖ ਅਖਵਾਉਣਾ ਚਾਹੁੰਦਾ ਹੈ ਤਾਂ ਲਾਜ਼ਮੀ ਤੌਰ 'ਤੇ ਉਸ ਨੂੰ ਅੰਮ੍ਰਿਤਧਾਰੀ ਹੋ ਕੇ ਹਰ ਹਾਲਤ ਵਿਚ ਇਹ ਪੰਜ ਕਕਾਰ ਧਾਰਨ ਕਰਨੇ ਪੈਣਗੇ ਤਾਂ ਹੀ ਉਹ ਆਪਣੇ ਜੀਵਨ ਨੂੰ ਸਫਲ ਬਣਾ ਸਕੇਗਾ। ਫਿਰ ਬਹੁਤ ਵਾਰੀ ਸਿੱਖ ਆਪਣੇ ਮਨ ਦੀਆਂ ਕਮਜ਼ੋਰੀਆਂ ਤੋਂ ਡਰਦਾ ਹੋਇਆ ਅੰਮ੍ਰਿਤ ਛੱਕਣ ਤੋਂ ਗੁਰੇਜ਼ ਕਰਦਾ ਹੈ। ਸਾਨੂੰ ਹਮੇਸ਼ਾ ਇਸ ਗੱਲ ਦਾ

ਧਿਆਨ ਰੱਖਣਾ ਚਾਹੀਦਾ ਹੈ ਕਿ ਅੰਮ੍ਰਿਤ ਛੱਕਣ ਵੇਲੇ ਜਿਥੇ ਸਿੱਖ ਗੁਰੂ ਨਾਲ, ਆਪਣੇ ਆਪ ਨਾਲ ਆਪਣੇ ਜੀਵਨ ਨੂੰ ਸੁਧਾਰਨ ਦਾ ਪ੍ਰਣ ਕਰਦਾ ਹੈ, ਉਥੇ ਗੁਰੂ ਵੀ ਸਿੱਖ ਨਾਲ ਇਕ ਪ੍ਰਣ ਕਰਦਾ ਹੈ।

ਗੁਰੂ ਦਾ ਪ੍ਰਣ ਇਹ ਹੈ ਕਿ ਐ ਸਿੱਖਾ! ਮੈਂ ਸਦਾ ਤੇਰੇ ਨਾਲ ਹੀ ਰਹਾਂਗਾ। ਸਿੱਖ ਕੇਵਲ ਇਹ ਮਹਿਸੂਸ ਹੀ ਨਹੀਂ ਕਰਦਾ ਕਿ ਗੁਰੂ ਮੇਰੇ ਨਾਲ ਹੈ ਬਲਕਿ ਹਰ ਹਾਲਤ ਸਿੱਖ ਦੇ ਜੀਵਨ ਵਿਚ ਇਸੇ ਤਰ੍ਹਾਂ ਵਾਪਰਦੀ ਰਹਿੰਦੀ ਹੈ। ਅੰਮ੍ਰਿਤ ਛੱਕ ਕੇ ਗੁਰੂ ਵਾਲਾ ਬਣਦਿਆਂ ਸਿੱਖ ਇਹ ਮਹਿਸੂਸ ਕਰਦਾ ਹੈ ਕਿ ਮੇਰਾ ਗੁਰੂ ਹਰ ਵੇਲੇ ਮੇਰੇ ਨਾਲ ਹੈ। ਗੁਰੂ ਕਲਗੀਧਰ ਮਹਾਰਾਜ ਵੀ ਇਸੇ ਲਈ ਸਿੱਖ ਨੂੰ ਸਮਝਾਉਂਦਿਆਂ ਕਹਿੰਦੇ ਹਨ -

*ਜਬ ਲਗਿ ਖਾਲਸਾ ਰਹੇ ਨਿਆਰਾ ॥*
*ਤਬ ਲਗਿ ਤੇਜ ਦੀਉ ਮੈ ਸਾਰਾ ॥*

ਭਾਵ ਸਿੱਖ ਜਦੋਂ ਤੱਕ ਉਚੇਰਾ ਜੀਵਨ ਜੀਊਂਦਾ ਹੈ, ਗੁਰੂ ਦੀ ਬਖ਼ਸ਼ਿਸ਼ ਸਿੱਖ ਨਾਲ ਰਹਿੰਦੀ ਹੈ। ਇਸੇ ਲਈ ਸਿੱਖ ਮਹਿਸੂਸ ਕਰਦਾ ਹੈ ਕਿ ਜ਼ਿੰਦਗੀ ਦੇ ਹਰ ਇਕ ਮੋੜ 'ਤੇ

*ਸਤਿਗੁਰੁ ਪੂਰਾ ਮੇਰੈ ਨਾਲਿ ॥* *(ਅੰਗ ੬੧੮)*

ਅਥਵਾ

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥* *(ਅੰਗ ੩੯੪)*

ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ।।
ਵਾਹਿਗੁਰੂ ਜੀ ਕੀ ਫਤਹਿ।।

# ਰਹਿਤਾਂ ਸਿੱਖੀ ਦੀਆਂ

ਗੁਰੂ ਰੂਪ ਖਾਲਸਾ ਜੀ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।। ਕੇਸ ਪਰੀਪੂਰਨ ਪ੍ਰਮਾਤਮਾ ਦੀਆਂ ਅਨੰਤ ਦਾਤਾਂ ਵਿਚੋਂ ਇਕ ਦਾਤ ਹੈ। ਇਸ ਦੇ ਨਾਲ ਮਨੁੱਖ ਦਾ ਇਕ ਸੁੰਦਰ ਸਰੂਪ ਸਾਹਮਣੇ ਪ੍ਰਗਟ ਹੁੰਦਾ ਹੈ। ਮਨੁੱਖ ਮਹਾਤਮਾ ਦਿਖਾਈ ਦਿੰਦਾ ਹੈ। ਕੇਸ ਆਦਿ ਕਾਲ ਤੋਂ ਪ੍ਰਮਾਣਿਤ ਮੰਨੇ ਗਏ ਸਿਰਮੌਰ ਹਨ। ਬਾਕੀ ਦੀਆਂ ਚਾਰ ਰਹਿਤਾਂ ਨਾ ਹੋਣ ਤੇ ਸਿਰਫ਼ ਕੇਸ ਹੀ ਹੋਣ ਤਾਂ ਭਾਈ ਸਾਹਿਬ ਨੇ ਆਪਣੇ ਰਹਿਤਨਾਮੇ ਵਿਚ ਬੜਾ ਸੁੰਦਰ ਫੁਰਮਾਣ ਕੀਤਾ ਹੈ -

**ਜਿਉ ਕਾਹੂ ਤੇ ਗਧਾ ਨਵਾਇਉ ॥**

ਜਿਵੇਂ ਕੋਈ ਮਨੁੱਖ ਗਧੇ ਨੂੰ ਇਸ਼ਨਾਨ ਕਰਾਵੇ, ਅਤਰ ਲਗਾਵੇ ਤੇ ਉਸ ਦੇ ਗਲ ਵਿਚ ਫੁੱਲਾਂ ਦੀ ਮਾਲਾ ਵੀ ਪੁਆ ਦੇਵੇ।

***ਫੂਲ ਮਾਲ ਤਾਹੇ ਮੂੰਡ ਧਰਾਇਉ ॥***<br>***ਇਉ ਕਰਿ ਤਾਕੀ ਸੋਭਾ ਨਾਹੀ ॥***<br>***ਹਾਸੀ ਹੋਇ ਹੋਤ ਜਗ ਮਾਹੀ ॥***

ਇਸ ਢੰਗ ਨਾਲ ਇਹ ਕਰਮ ਕਰਨ ਵਾਲੇ ਦੀ ਸ਼ੋਭਾ ਨਹੀਂ ਹੋਣ ਲੱਗੀ। *'ਤਿਨ ਕੁਰੀਤੀਅਨ ਕੇਸ ਰਖਾਏ।। ਕਹੁ ਕੈਸੇ ਉਹ ਸ਼ੋਭਾ ਪਾਇ।।'* ਇਕ ਕੁਰਹਿਤੀਆ ਹੋਵੇ, ਉਸ ਨੇ ਨਾ ਮਨ ਦੀ ਰਹਿਤ ਧਾਰਨ ਕੀਤੀ ਹੈ, ਨਾ ਤਨ ਦੇ ਬਾਕੀ ਕਕਾਰ ਧਾਰਨ ਕੀਤੇ ਹਨ ਤਾਂ ਇਹ ਕੇਸ ਰੱਖਣਾ ਇੰਝ ਹੈ ਕਿ ਜਿਵੇਂ ਖੋਤੇ ਨੂੰ ਇਸ਼ਨਾਨ ਕਰਾਇਆ ਹੈ। ਕੇਸਾਂ ਦੀ ਸਫ਼ਾਈ ਲਈ ਕੰਘਾ ਹੈ। ਕੇਸ ਨਹੀਂ ਤਾਂ ਕੰਘੇ ਦੀ ਕੀ ਲੋੜ ਹੈ ? ਇਸੇ ਕੰਘੇ ਨਾਲ ਸਿਰ ਦੀ ਮਸਾਜ ਵੀ ਹੋ ਜਾਂਦੀ ਹੈ। ਸਵੇਰੇ ਉਠਦਿਆਂ ਦੋ ਤਿੰਨ ਵਾਰੀ ਕੇਸਾਂ ਵਿਚ ਕੰਘਾ ਫੇਰਨ ਨਾਲ ਜਿਥੇ ਕੇਸ ਸਾਫ਼ ਰਹਿੰਦੇ ਹਨ, ਤਰਤੀਬ ਵਿਚ ਰਹਿੰਦੇ ਹਨ, ਉਥੇ ਸਿਰ ਦੀ ਮਾਲਿਸ਼ ਵੀ ਹੋ ਜਾਂਦੀ

ਹੈ। ਇਸੇ ਤਰੀਕੇ ਨਾਲ ਰਾਤ ਨੂੰ ਸੌਣ ਲੱਗਿਆਂ ਵੀ ਕੇਸਾਂ ਵਿਚ ਕੰਘਾ ਕਰਨਾ ਚਾਹੀਦਾ ਹੈ ਤਾਂ ਕਿ ਕੇਸ ਤਰਤੀਬ ਵਿਚ ਰਹਿਣ ਅਤੇ ਸਿਰ ਦਾ ਥਕੇਵਾਂ ਦੂਰ ਹੋ ਜਾਏ। ਕੰਘੇ ਦੇ ਦੰਦਿਆਂ ਨਾਲ ਸਿਰ ਦਾ ਕਾਫ਼ੀ ਥਕੇਵਾਂ ਲਹਿ ਜਾਂਦਾ ਹੈ।

ਇਸ ਤੋਂ ਅੱਗੇ ਕੜਾ ਹੈ। ਹਮੇਸ਼ਾ ਕੋਈ ਵੀ ਕੰਮ ਕਰੀਏ ਤਾਂ ਸੱਜਾ ਹੱਥ ਅੱਗੇ ਜਾਂਦਾ ਹੈ। ਜਿਵੇਂ ਹੀ ਹੱਥ ਅੱਗੇ ਜਾਏਗਾ, ਕੜਾ ਅੱਗੇ ਹੈ। ਕੜਾ ਅਜਿਹੀ ਨਿਸ਼ਾਨੀ ਹੈ ਜੋ ਪਹਿਚਾਣ ਕਰਾਏਗਾ, ਅਹਿਸਾਸ ਕਰਾਏਗਾ ਕਿ ਤੂੰ ਗੁਰੂ ਦਾ ਸਿੱਖ ਹੈਂ। ਤੇਰੀ ਬਾਂਹ ਗੁਰੂ ਨੇ ਫੜੀ ਹੋਈ ਹੈ। ਇਕ ਤਾਂ ਬਾਂਹ ਕੋਈ ਸਿਪਾਹੀ ਕਿਸੇ ਕੈਦੀ ਦੀ ਫੜਦਾ ਹੈ। ਇਕ ਬਾਂਹ ਗੁਰੂ ਵੀ ਫੜਦਾ ਹੈ। ਪੁਲਿਸ ਨੇ ਇਸ ਕਰਕੇ ਬਾਂਹ ਫੜੀ ਹੋਈ ਹੈ ਕੈਦੀ ਦੀ ਕਿ ਉਸ ਨੇ ਕੋਈ ਜੁਰਮ ਕੀਤਾ ਹੋਇਆ ਹੈ। ਗੁਰੂ ਇਸ ਲਈ ਬਾਂਹ ਫੜ ਲੈਂਦਾ ਹੈ ਤਾਂ ਜੋ ਸਿੱਖ ਭਟਕੇ ਨਾ। ਸਿੱਖ ਕਿਤੇ ਗ਼ਲਤ ਮਾਰਗ ਉੱਤੇ ਆਪਣੇ ਪੈਰ ਨਾ ਰੱਖ ਬੈਠੇ। ਕਿਸੇ ਗ਼ਲਤ ਕੰਮ ਵਿਚ ਇਸ ਦੇ ਹੱਥ ਨਾ ਅੜ ਜਾਣ, ਇਸ ਲਈ ਗੁਰੂ ਇਸ ਦੀ ਬਾਂਹ ਫੜ ਕੇ ਰੱਖਦਾ ਹੈ ਕਿ ਇਸ ਦੇ ਹੱਥ ਸਹੀ ਕਰਮ ਕਰਦੇ ਰਹਿਣ। ਵਾਸਤਵ ਵਿਚ ਇਹ ਗੁਰੂ ਦੀ ਦਿੱਤੀ ਹੋਈ ਇਕ ਕੜੀ ਹੈ ਜਿਹੜੀ ਬਖ਼ਸ਼ਿਸ਼ਾਂ ਨਾਲ ਭਰੀ ਹੋਈ ਹੈ। ਕੜਾ ਹੈ। ਕਛਿਹਰਾ ਹੈ। ਅੱਜ ਸਾਰੀ ਦੁਨੀਆਂ ਨੇ ਕਿਸੇ ਨਾ ਕਿਸੇ ਰੂਪ ਵਿਚ ਇਸ ਨੂੰ ਧਾਰਨ ਕਰ ਲਿਆ ਹੈ। ਇਹ ਪ੍ਰਤੀਤ ਕਰਾਉਂਦਾ ਹੈ -

***ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥*** *(ਵਾਰ ੬, ਪਉੜੀ ੮)*

ਹਮੇਸ਼ਾ ਜਿਸ ਜਤ-ਸਤ ਦੀ ਤੂੰ ਪਾਲਣਾ ਕਰ ਰਿਹਾ ਹੈਂ, ਆਪਣੇ ਪਰਿਵਾਰ ਤੱਕ ਹੀ ਵਾਸ਼ਨਾ ਨੂੰ ਸੀਮਤ ਰੱਖਣਾ ਹੈ। ਜਿਵੇਂ ਦਰਿਆ ਦਾ ਵੱਗਦਾ ਹੋਇਆ ਪਾਣੀ ਦੋ ਬਨੇਰਿਆਂ ਦੇ ਬੰਧਨ ਵਿਚ ਰਹੇ ਤਾਂ ਰਸਤੇ ਵਿਚ ਕਈਆਂ ਦੀ ਪਿਆਸ ਬੁਝਾਂਦਿਆਂ ਹੋਇਆਂ ਉਹ ਸ਼ਹੁ ਸਾਗਰ ਤੱਕ ਜਾ ਪਹੁੰਚਦਾ ਹੈ, ਇਸੇ ਤਰੀਕੇ ਨਾਲ ਮਨੁੱਖ ਦੀ ਵਾਸ਼ਨਾ ਜੇਕਰ ਘਰ ਦੇ ਬੰਧਨ ਵਿਚ ਰਹੇ, ਚਾਰ ਦੀਵਾਰੀ ਵਿਚ ਰਹੇ, ਕਛਹਿਰੇ ਵਿਚ ਰਹੇ, ਇਕ ਇਸਤਰੀ ਤੱਕ ਸੀਮਤ ਰਹੇ ਤਾਂ ਦੂਜੇ ਦੀ ਇੱਜ਼ਤ ਲਈ ਖ਼ਤਰਾ ਨਹੀਂ ਬਣਦਾ ਅਤੇ ਖ਼ੁੱਦ ਇਸ ਨੂੰ ਇਹੀ ਵਾਸ਼ਨਾ ਪ੍ਰਮਾਤਮਾ ਤੱਕ ਪਹੁੰਚਾ ਦਿੰਦੀ ਹੈ, ਕਿਉਂਕਿ ਇਸ ਨੇ ਆਪਣੀ ਵਾਸ਼ਨਾ ਨੂੰ ਸੀਮਾ ਵਿਚ ਰੱਖਿਆ ਹੈ।

ਕਛਹਿਰਾ ਜਤ ਸਤ ਦੀ ਪਹਿਚਾਣ ਹੈ। ਕਿਰਪਾਨ ਦੂਜੇ ਉੱਪਰ ਬਖ਼ਸ਼ਿਸ਼

ਹੈ। ਜੇ ਦੂਸਰੇ ਨੂੰ ਬਚਾਉਣਾ ਹੈ ਤਾਂ ਇਸ ਦੀ ਲੋੜ ਹੈ। ਆਪਣੇ ਆਪ ਨੂੰ ਬਚਾਉਣਾ ਹੈ, ਆਪਣੀ ਰੱਖਿਆ ਕਰਨੀ ਹੈ, ਆਪਣੀ ਪਰਿਵਾਰ ਦੀ ਰੱਖਿਆ ਕਰਨੀ ਹੈ, ਆਪਣੇ ਮੁਲਕ ਦੀ ਰੱਖਿਆ ਕਰਨੀ ਹੈ, ਗ਼ਰੀਬ ਦੀ ਰੱਖਿਆ ਕਰਨੀ ਹੈ ਤਾਂ ਉਸ ਲਈ ਇਹ ਦੂਜੇ ਉੱਤੇ ਕ੍ਰਿਪਾ ਚਾਹੀਦੀ ਹੈ। ਇਹ ਤਨ ਉੱਪਰ ਧਾਰਨ ਕੀਤੀ ਹੋਵੇ ਤਾਂ ਮਨ ਵਿਚ ਬੀਰ ਰੱਸ ਬਣਿਆ ਰਹਿੰਦਾ ਹੈ। ਅੱਜ ਦੇ ਮਨੋਵਿਗਿਆਨ ਨੇ ਤਾਂ ਇਤਨੀ ਉੱਨਤੀ ਕਰ ਲਈ ਹੈ ਅਤੇ ਅਜੋਕਾ ਵਿਗਿਆਨ ਇਸ ਹੱਦ ਤੱਕ ਪਹੁੰਚਿਆ ਹੈ ਕਿ ਜਿਸ ਤਰ੍ਹਾਂ ਦੇ ਰੰਗ ਦੇ ਕੱਪੜੇ ਹੋਣ, ਉਹਨਾਂ ਦਾ ਵੀ ਮਨ ਉੱਤੇ ਪ੍ਰਭਾਵ ਪੈਂਦਾ ਹੈ। ਫਿਰ ਜਿਹੋ ਜਿਹੇ ਕੱਪੜੇ ਹੋਣ, ਸੂਤੀ ਹਨ, ਊਨੀ ਹਨ, ਰੇਸ਼ਮੀ ਹਨ, ਇਹਨਾਂ ਦਾ ਵੀ ਮਨ ਉੱਤੇ ਪ੍ਰਭਾਵ ਪੈਂਦਾ ਹੈ। ਜੇ ਤਨ ਉੱਤੇ ਪਾਏ ਕੱਪੜਿਆਂ ਦਾ ਆਪਣਾ ਪ੍ਰਭਾਵ ਹੈ, ਰੰਗਾਂ ਦਾ ਆਪਣਾ ਪ੍ਰਭਾਵ ਹੈ ਤਾਂ ਹੋ ਨਹੀਂ ਸਕਦਾ ਕਿ ਕਿਰਪਾਨ ਦਾ ਕੋਈ ਪ੍ਰਭਾਵ ਨਾ ਹੋਵੇ। ਕਿਰਪਾਨ ਦਾ ਵੀ ਇਕ ਪ੍ਰਭਾਵ ਹੈ। ਇਹ ਮਨੁੱਖ ਦੇ ਅੰਦਰ ਬੀਰ ਰੱਸ ਨੂੰ ਬਣਾਈ ਰੱਖਦੀ ਹੈ। ਜੇ ਬੀਰ ਰੱਸ ਮਨੁੱਖ ਦੇ ਅੰਦਰ ਮਿੱਟ ਗਿਆ ਤਾਂ ਨਾ ਇਹ ਆਪਣੀ ਰੱਖਿਆ ਕਰ ਸਕੇਗਾ ਤੇ ਨਾ ਦੂਸਰੇ ਦੀ। ਨਾ ਇਹ ਆਪਣੇ ਪਰਿਵਾਰ ਦੀ ਰੱਖਿਆ ਕਰ ਸਕੇਗਾ, ਨਾ ਇਹ ਆਪਣੇ ਦੇਸ਼ ਦੀ, ਨਾ ਆਪਣੇ ਕੌਮ ਦੀ ਅਤੇ ਨਾ ਹੀ ਕਿਸੇ ਮਜ਼ਲੂਮ ਦੀ, ਕਿਉਂਕਿ ਇਸ ਦੇ ਅੰਦਰ ਬੀਰ ਰੱਸ ਹੀ ਮੁੱਕ ਗਿਆ ਹੈ। ਬੀਰ ਰੱਸ ਅੰਦਰ ਬਣਿਆ ਰਹੇ, ਵਿਅਕਤੀ ਤੌਰ 'ਤੇ ਇਸ ਨੇ ਕਿਵੇਂ ਹਿਫ਼ਾਜ਼ਤ ਕਰਨੀ ਹੈ, ਕਿਸ ਸ਼ਸਤਰ ਨਾਲ ਕਰਨੀ ਹੈ, ਇਹ ਤਾਂ ਸਮੇਂ ਦੀ ਲੋੜ ਦੇ ਮੁਤਾਬਿਕ ਹੋਵੇਗਾ ਪਰ ਘੱਟ ਤੋਂ ਘੱਟ ਅੰਦਰ ਬੀਰ ਰੱਸ ਦਾ ਜਜ਼ਬਾ ਤਾਂ ਬਣਿਆ ਹੀ ਰਹੇ। ਬੀਰ ਰੱਸ ਹੀ ਨਹੀਂ ਹੈ ਅਤੇ ਹੱਥ ਵਿਚ ਵੱਡੇ ਵੱਡੇ ਹਥਿਆਰ ਵੀ ਹੋਣ ਤਾਂ ਫ਼ਜ਼ੂਲ ਹੋ ਜਾਂਦੇ ਹਨ। ਹੱਥ ਵਿਚ ਬੀਰ ਰੱਸ ਦੀ ਬਰਕਤ ਬਣੀ ਰਹੇ ਤਾਂ ਹੀ ਕਿਰਪਾਨ ਲਾਜ਼ਮੀ ਚਾਹੀਦੀ ਹੈ।

ਸਾਰੀ ਦੁਨੀਆਂ ਦੇ ਕੁਝ ਚੋਟੀ ਦੇ ਪੈਗ਼ੰਬਰੀ ਪੁਰਸ਼, ਅਵਤਾਰੀ ਪੁਰਸ਼ ਸ਼ਸਤਰਧਾਰੀ ਸਨ। ਧਨੁਸ਼ ਬਾਣ ਸ੍ਰੀ ਰਾਮ ਦੇ ਕੋਲ ਹੈ। ਸੁਦਰਸ਼ਨ ਚੱਕਰ ਸ੍ਰੀ ਕ੍ਰਿਸ਼ਨ ਦੇ ਕੋਲ ਹੈ। ਤਲਵਾਰ ਮੁਹੰਮਦ ਸਾਹਿਬ ਦੇ ਹੱਥਾਂ ਵਿਚ ਹੈ। ਇਸ ਤਰੀਕੇ ਨਾਲ ਅਸੀਂ ਦੇਖਦੇ ਹਾਂ ਕਿ ਹਨੂੰਮਾਨ ਕੋਲ ਗਦਾ ਹੈ। ਪਰਸੂ ਰਾਮ ਕੋਲ ਕੁਲਹਾੜਾ ਹੈ। ਸ੍ਰੀ ਵਿਸ਼ਨੂੰ ਜੀ ਦੇ ਹੱਥਾਂ ਵਿਚ ਵੀ ਗਦਾ ਹੈ। ਤ੍ਰਿਸ਼ੂਲ ਸ਼ਿਵ ਜੀ ਮਹਾਰਾਜ ਦੇ ਹੱਥ ਵਿਚ ਵੀ ਹੈ। ਇਸੇ ਤਰੀਕੇ ਨਾਲ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ ਹੱਥ ਵਿਚ ਤਲਵਾਰ ਚੁੱਕ ਲਈ। ਇਸ ਤਰ੍ਹਾਂ ਇਹ ਪੰਜ ਕਕਾਰ ਗੁਰਦੇਵ ਨੇ

ਬਖ਼ਸ਼ਿਸ਼ ਕੀਤੇ। ਪੰਜ ਬਾਣੀਆਂ ਦਾ ਪਾਠ ਮਾਨਸਿਕ ਰਹਿਤ ਹੈ। ਜਪੁ ਜੀ ਸਾਹਿਬ, ਜਾਪੁ ਸਾਹਿਬ, ਅੰਮ੍ਰਿਤ ਤ੍ਵਸਵੱਯੇ, ਚੌਪਈ ਸਾਹਿਬ ਅਤੇ ਆਨੰਦ ਸਾਹਿਬ ਇਹ ਪੰਜ ਬਾਣੀਆਂ ਦਾ ਪਾਠ ਮਾਨਸਿਕ ਰਹਿਤ ਹੈ।

ਫਿਰ ਹੋਰ ਬਖ਼ਸ਼ਿਸ਼ ਕੀਤੀ। ਹੁਕਮ ਕੀਤਾ ਕਿ ਚਾਰ ਬੱਜਰ ਕੁਰਹਿਤਾਂ ਹਨ, ਇਸ ਤੋਂ ਤੂੰ ਆਪਣੇ ਆਪ ਨੂੰ ਬਚਾਉਣਾ ਹੈ। ਕਿਹੜੀਆਂ ? ਪ੍ਰਥਮ ਕੇਸਾਂ ਨੂੰ ਕਤਲ ਕਰਨਾ ਬੱਜਰ ਕੁਰਹਿਤ ਹੈ। ਦੂਸਰਾ, ਤਮਾਕੂ ਪੀਣਾ ਬੱਜਰ ਕੁਰਹਿਤ ਹੈ। ਤੀਸਰਾ, ਪਰ-ਇਸਤਰੀ ਦਾ ਗਮਨ ਕਰਨਾ ਬੱਜਰ ਕੁਰਹਿਤ ਹੈ। ਫਿਰ ਕੁੱਠਾ ਖਾਣਾ ਬੱਜਰ ਕੁਰਹਿਤ ਹੈ। ਇਹਨਾਂ ਚਾਰ ਕੁਰਹਿਤਾਂ ਵਿਚੋਂ ਕੋਈ ਵੀ ਕੁਰਹਿਤ ਕਰਦਿਆਂ ਸਿੱਖ ਪਤਿਤ ਹੋ ਜਾਂਦਾ ਹੈ। ਅੰਮ੍ਰਿਤਧਾਰੀ ਭਰੱਸ਼ਟ ਹੋ ਜਾਂਦਾ ਹੈ। ਉਸ ਨੂੰ ਮੁਆਫ਼ੀ ਮੰਗ ਕੇ, ਤਨਖ਼ਾਹ ਲਗਵਾ ਕੇ ਦੁਬਾਰਾ ਅੰਮ੍ਰਿਤ ਛੱਕਣਾ ਪੈਂਦਾ ਹੈ, ਕਿਉਂਕਿ ਇਹ ਚਾਰੇ ਦੀਆਂ ਚਾਰੇ ਬੱਜਰ ਕੁਰਹਿਤਾਂ ਹਨ।

ਕੇਸਾਂ ਨੂੰ ਹੀ ਕੱਟ ਦਿੱਤਾ ਤਾਂ ਅਧਿਆਤਮਕ ਬੱਲ ਕਿਥੇ ਜਮ੍ਹਾ ਹੋਵੇਗਾ ? ਮਸਤਕ ਵਿਚ ਜਮ੍ਹਾ ਹੋਵੇਗਾ ਤਾਂ ਉਸ ਦੀ ਸੁਰੱਖਿਆ ਕੌਣ ਕਰੇਗਾ ? ਪ੍ਰਮਾਤਮਾ ਨੇ ਸੁਰੱਖਿਆ ਲਈ ਕੇਸ ਬਣਾਏ ਸਨ, ਪਰ ਉਹ ਤਾਂ ਤੂੰ ਕਤਲ ਕਰ ਦਿੱਤੇ ਹਨ।

ਘਰ ਵਿਚ ਕੁਝ ਹੋਵੇ ਤਾਂ ਸੁਰੱਖਿਆ ਦੀ ਤਿਜੌਰੀ ਦੀ ਲੋੜ ਪੈ ਜਾਂਦੀ ਹੈ। ਸੋਨਾ ਹੈ, ਚਾਂਦੀ ਹੈ, ਹੀਰੇ ਹਨ, ਮੋਤੀ ਹਨ, ਉਸ ਨੂੰ ਰੱਖਣ ਲਈ ਬਾਕਾਇਦਾ ਅਲਮਾਰੀ ਦੀ ਲੋੜ ਪੈ ਜਾਂਦੀ ਹੈ, ਪਰ ਜੇ ਕੁਝ ਹੈ ਹੀ ਨਹੀਂ ਤਾਂ ਫਿਰ ਤਿਜੌਰੀ ਦੀ ਕੋਈ ਲੋੜ ਨਹੀਂ।

ਜਦੋਂ ਮਨੁੱਖ ਦੇ ਮਸਤਕ ਅਧਿਆਤਮਕ ਰੱਸ ਨਾਲ ਭਰੇ ਹੋਏ ਸਨ ਤਾਂ ਕੇਸਾਂ ਦੀ ਜ਼ਰੂਰਤ ਸੀ। ਜਿਵੇਂ ਜਿਵੇਂ ਸਿਰ ਅਧਿਆਤਮਕ ਸ਼ਕਤੀ ਤੋਂ ਖ਼ਾਲੀ ਹੁੰਦੇ ਗਏ, ਉਵੇਂ ਉਵੇਂ ਕੇਸ ਸਿਰ ਤੋਂ ਉੱਡਦੇ ਗਏ। ਪ੍ਰਾਚੀਨ ਜ਼ਮਾਨੇ ਵਿਚ ਸਭ ਤੋਂ ਵੱਡੀ ਸਜ਼ਾ ਹੀ ਇਹ ਸੀ ਕਿ ਇਸ ਦੇ ਕੇਸ ਕਤਲ ਕਰ ਦਿਉ।

ਰਾਜੇ ਜਨਮੇਜੇ ਨੇ ਉਹਨਾਂ ਬ੍ਰਾਹਮਣਾਂ ਦਾ ਮੁੰਡਨ ਕਰ ਦਿੱਤਾ ਜਿਹੜੇ ਉਸ ਦੀ ਰਾਣੀ ਉੱਤੇ ਹੱਸੇ ਸਨ। ਇਹ ਬ੍ਰਹਮ ਭੋਜ ਕਰ ਰਿਹਾ ਸੀ ਆਪਣੇ ਪੁੱਤਰ ਦੇ ਜਨਮ ਦਿਨ ਦੀ ਖ਼ੁਸ਼ੀ ਵਿਚ। ਇਹ ਸਾਰਾ ਨਜ਼ਾਰਾ ਜਦੋਂ ਰਾਣੀ ਦੇਖਣ ਲਈ ਬਾਹਰ ਆਈ। ਲੰਗਰ ਬਣ ਰਹੇ ਹਨ, ਹਵਨ ਚੱਲ ਰਹੇ ਹਨ, ਪੰਗਤਾਂ ਵਿਚ ਬੈਠ

ਕੇ ਲੋਕੀਂ ਛੱਕ ਰਹੇ ਹਨ। ਕਿਤੇ ਕੀਰਤਨ ਹੋ ਰਿਹਾ ਹੈ, ਕਿਤੇ ਕਥਾ ਹੋ ਰਹੀ ਹੈ। ਇਹ ਸਾਰਾ ਨਜ਼ਾਰਾ ਦੇਖਣ ਲਈ ਜਦੋਂ ਜਨਮੇਜੇ ਦੀ ਪਤਨੀ ਬਾਹਰ ਆਈ ਤਾਂ ਉਸ ਸਮੇਂ ਜ਼ੋਰ ਦੀ ਹਵਾ ਚੱਲਣ ਲੱਗੀ। ਉਸ ਪਵਨ ਦੇ ਵੇਗ ਦੇ ਨਾਲ ਉਹ ਬੇਪਰਦਾ ਹੋ ਗਈ। ਪਹਿਲੇ ਜ਼ਮਾਨੇ ਵਿਚ ਬਿਨਾ ਸਿਲੇ ਕੱਪੜਾ ਪਾਇਆ ਜਾਂਦਾ ਸੀ ਧੋਤੀ ਦੇ ਰੂਪ ਵਿਚ। ਸ਼ਾਇਦ ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖ ਪੁਰਸ਼ਾਂ ਨੂੰ ਅਤੇ ਸਿੱਖ ਇਸਤਰੀਆਂ ਨੂੰ ਹੁਕਮ ਕਰ ਦਿੱਤਾ ਸੀ ਕਿ ਬਿਨਾ ਸਿਲੇ ਕੱਪੜਾ ਤਨ ਉੱਤੇ ਨਹੀਂ ਧਾਰਨ ਕਰਨਾ। ਸਰੀਰ ਉੱਤੇ ਜਿਹੜਾ ਬਿਨਾ ਸਿਲਿਆ ਕੱਪੜਾ ਧਾਰਨ ਕੀਤਾ ਜਾਂਦਾ ਹੈ, ਉਸ ਨੂੰ ਧੋਤੀ ਕਹਿੰਦੇ ਹਨ, ਉਸ ਨੂੰ ਸਾੜ੍ਹੀ ਕਹਿੰਦੇ ਹਨ। ਉਸ ਨੂੰ ਮਹਿਜ਼ ਇਸ ਕਰਕੇ ਵਰਜਿਆ ਗਿਆ ਸੀ ਕਿ ਇਹ ਕਿਸੇ ਵਕਤ ਵੀ ਜ਼ੋਰ ਦੀ ਹਵਾ ਵਿਚ ਮਨੁੱਖ ਨੂੰ ਬੇਪਰਦਾ ਕਰ ਸਕਦੀ ਹੈ। ਇਸ ਕਰਕੇ ਸਤਿਗੁਰੂ ਨੇ ਜਿਸਮ ਨੂੰ ਪੂਰਨ ਤੌਰ 'ਤੇ ਢੱਕਣ ਵਾਲਾ ਲਿਬਾਸ ਸਾਨੂੰ ਪ੍ਰਦਾਨ ਕੀਤਾ। ਰਾਣੀ ਨੂੰ ਬੇਪਰਦਾ ਦੇਖ ਕੇ ਸਾਰੇ ਹੱਸ ਪਏ। ਜਿਵੇਂ ਹੀ ਉਹ ਹੱਸੇ, ਰਾਜੇ ਨੇ 18 ਬ੍ਰਾਹਮਣ ਆਪਣੀ ਤਲਵਾਰ ਨਾਲ ਕਤਲ ਕਰ ਦਿੱਤੇ, ਜਿਹੜੇ ਅੱਗੇ ਬੈਠੇ ਸਨ। ਬਾਕੀ ਬ੍ਰਾਹਮਣਾਂ ਨੂੰ ਉਸ ਨੇ ਇਸ ਢੰਗ ਨਾਲ ਸਜ਼ਾ ਦਿੱਤੀ ਕਿ ਇਹਨਾਂ ਦੇ ਸਿਰ ਮੁੰਨ ਦਿਉ। ਬਸ, ਇਹੀ ਸਜ਼ਾ ਹੈ ਇਹਨਾਂ ਦੀ। ਜਿਸ ਨਾਲ ਅਧਿਆਤਮਕ ਬਿਰਤੀ ਦੀ ਸੁਰੱਖਿਆ ਹੁੰਦੀ ਹੈ, ਗਿਆਨ ਦੀ ਸੁਰੱਖਿਆ ਹੁੰਦੀ ਹੈ, ਇਹ ਕੇਸ ਹੀ ਇਹਨਾਂ ਦੇ ਉਡਾ ਦਿਉ। ਇਹ ਜਗਤ ਵਿਚ ਹੁਣ ਮੂਰਖਾਂ ਦੀ ਤਰ੍ਹਾਂ ਵਿਚਰਨਗੇ।

ਇਹਨਾਂ ਦੇ ਕੇਸ ਕਤਲ ਕਰ ਦਿੱਤੇ ਗਏ ਅਤੇ ਨਾਲ ਹੀ ਇਹਨਾਂ ਨੂੰ ਦੇਸ਼-ਨਿਕਾਲਾ ਵੀ ਦਿੱਤਾ ਗਿਆ। ਆਪਣੇ ਇਲਾਕੇ ਵਿਚੋਂ ਕੱਢਿਆ ਗਿਆ।

ਸਿਰ ਮੁੰਨੇ ਇਹ ਬ੍ਰਾਹਮਣ ਜਿਥੇ ਜਿਥੇ ਵੀ ਗਏ, ਲੋਕਾਂ ਨੇ ਪੁੱਛਿਆ ਕਿ ਆਪ ਜੀ ਦੇ ਕੇਸ ਕਿਥੇ ਗਏ ? ਕਿਉਂਕਿ ਉਸ ਜ਼ਮਾਨੇ ਵਿਚ ਕੇਸਾਂ ਦੇ ਕਤਲ ਦਾ ਰਿਵਾਜ ਨਹੀਂ ਸੀ। ਆਪ ਦੇ ਕੇਸ ਕਿੱਥੇ ਹਨ ? ਫਿਰ ਇਹਨਾਂ ਨੇ ਇਕ ਝੂਠ ਬੋਲਿਆ। ਇਹਨਾਂ ਨੇ ਕਿਹਾ, ਸਾਡੀ ਮਾਂ ਮਰ ਗਈ ਹੈ। ਕੋਈ ਕਹੇ ਸਾਡਾ ਪਿਤਾ ਮਰ ਗਿਆ ਹੈ। ਇਸ ਕਰਕੇ ਸਾਨੂੰ ਕੇਸਾਂ ਦਾ ਮੁੰਡਨ ਕਰਨਾ ਪਿਆ।

ਸੋ ਕੇਸ ਮੁੰਡਨ ਮਰਗ ਦੀ ਨਿਸ਼ਾਨੀ ਹੈ। ਅੱਜ ਵੀ ਅਸੀਂ ਦੇਖਦੇ ਹਾਂ ਕਿ ਜਿਸ ਦੀ ਮਾਂ ਮਰ ਗਈ ਹੈ, ਪਿਤਾ ਮਰ ਗਿਆ ਹੈ, ਉਹ ਕੇਸਾਂ ਦਾ ਪੂਰਨ ਤੌਰ 'ਤੇ

ਮੁੰਡਨ ਕਰਾਉਂਦਾ ਹੈ। ਜਿਵੇਂ ਹੀ ਉਹ ਬਾਹਰ ਨਿਕਲਦਾ ਹੈ, ਸਿਆਣੇ ਉਸੇ ਸਮੇਂ ਸਮਝ ਜਾਂਦੇ ਹਨ ਕਿ ਜਾਂ ਤਾਂ ਇਸ ਦੀ ਮਾਂ ਮਰ ਗਈ ਹੈ ਜਾਂ ਇਸ ਦਾ ਪਿਤਾ ਮਰ ਗਿਆ ਹੈ।

ਕੇਸਾਂ ਦਾ ਮੁੰਡਨ ਸੋਗ ਦੀ ਨਿਸ਼ਾਨੀ ਹੈ। ਕੇਸਾਂ ਦਾ ਮੁੰਡਨ ਦੁੱਖ ਦੀ ਪਹਿਚਾਣ ਹੈ। ਇਸ ਤਰ੍ਹਾਂ ਸਾਰਿਆਂ ਦੇ ਮਸਤਕ ਅਧਿਆਤਮਕ ਗਿਆਨ ਤੋਂ, ਅਧਿਆਤਮਕ ਰੱਸ ਤੋਂ ਖ਼ਾਲੀ ਰਹਿ ਗਏ। ਇਕ ਗੱਲ ਤਾਂ ਅੱਜ ਮੰਨਣੀ ਪਵੇਗੀ ਕਿ ਥਾਂ-ਥਾਂ 'ਤੇ ਗੁਰਦੁਆਰਿਆਂ ਵਿਚ ਹੀ ਇਹ ਸੰਗਤ ਹੈ। ਇਸ ਵਿਚ ਜਿੰਨੇ ਵੀ ਅਧਿਆਤਮਕ ਅਭਿਆਸੀ ਲੱਭ ਜਾਂਦੇ ਹਨ, ਰੱਬੀ ਰੱਸ ਮਾਨਣ ਵਾਲੇ ਲੱਭ ਜਾਂਦੇ ਹਨ, ਬਾਕੀ ਕੌਮਾਂ ਤਾਂ ਕੇਸਾਂ ਦਾ ਮੁੰਡਨ ਹੀ ਕਰਨ ਲੱਗ ਪਈਆਂ ਹਨ। ਅਧਿਆਤਮਕ ਰੱਸ ਮਾਨਣ ਵਾਲੇ ਸਿੱਖ ਜਗਤ ਵਿਚ ਬਹੁਤੇ ਮਿਲਣਗੇ, ਕਿਉਂਕਿ ਥੋੜ੍ਹਾ ਜਿਹਾ ਵੀ ਅਭਿਆਸ ਕਰਦਿਆਂ ਜੋ ਰੱਸ ਬਣਦਾ ਹੈ, ਉਸ ਰੱਸ ਦੀ ਸੁਰੱਖਿਆ ਕੇਸ ਕਰਦੇ ਹਨ। ਇਕ ਰਾਜੇ ਨੇ ਜੋ ਬ੍ਰਾਹਮਣਾਂ ਨੂੰ ਸਜ਼ਾ ਦਿੱਤੀ, ਬ੍ਰਾਹਮਣਾਂ ਨੇ ਕਿਸੇ ਹੱਦ ਤੱਕ ਸਾਰੇ ਦੇਸ਼ ਨੂੰ ਹੀ ਸਜ਼ਾ ਦੇ ਦਿੱਤੀ।

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਰਹਿਮਤ ਅਤੇ ਅਕਾਲ ਪੁਰਖ ਦੀ ਸਭ ਤੋਂ ਵੱਡੀ ਜਿਹੜੀ ਰਹਿਮਤ ਹੈ, ਦੁਬਾਰਾ ਸਾਡੀ ਝੋਲੀ ਵਿਚ ਪਾਈ ਅਤੇ ਇਸ ਤਰ੍ਹਾਂ ਸਾਨੂੰ ਸੰਤ ਰੂਪ ਵਿਚ ਉਜਾਗਰ ਕੀਤਾ। ਸਾਡਾ ਸੰਤ-ਪੁਣਾ ਕਿਤੇ ਕਮਜ਼ੋਰੀ ਮਹਿਸੂਸ ਨਾ ਕਰੇ, ਸਾਡਾ ਸੰਤ-ਪੁਣਾ ਕਿਤੇ ਆਪਣੀ ਕੌਮ ਦੀ ਸੁਰੱਖਿਆ ਹੀ ਨਾ ਕਰ ਸਕੇ, ਇਸ ਸੰਤ ਨੂੰ ਤਲਵਾਰ ਦੇ ਕੇ ਸਿਪਾਹੀ ਬਣਾ ਦਿੱਤਾ। ਅਜਿਹਾ ਸਰੂਪ, ਜਿਸ ਨਾਲ ਲਕਬ ਜੁੜ ਗਿਆ ਸੰਤ-ਸਿਪਾਹੀ।

ਕਹਿੰਦੇ ਹਨ, ਜਦੋਂ ਔਰੰਗਜ਼ੇਬ ਦੇ ਅਹਿਲਕਾਰਾਂ ਨੇ ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਨੂੰ ਕਿਹਾ ਕਿ ਤਲਵਾਰ ਤੁਹਾਡੇ ਹੱਥਾਂ ਵਿਚ ਸ਼ੋਭਾ ਨਹੀਂ ਦਿੰਦੀ। ਤੁਸੀਂ ਮਹਾਤਮਾ ਹੋ, ਤੁਸੀਂ ਗੁਰੂ ਨਾਨਕ ਜੀ ਦੀ ਗੱਦੀ ਦੇ ਵਾਰਿਸ ਹੋ। ਤੁਹਾਡੇ ਹੱਥ ਵਿਚ ਤਲਵਾਰ ਸ਼ੋਭਾ ਨਹੀਂ ਦਿੰਦੀ। ਪਾਤਿਸ਼ਾਹ ਕਹਿੰਦੇ ਹਨ, ਜਦੋਂ ਗਿਆਨ ਨਾਲ, ਪਿਆਰ ਨਾਲ, ਸ਼ਾਂਤੀ ਨਾਲ ਮਸਲਾ ਹੱਲ ਨਾ ਹੋਵੇ ਤਾਂ ਤਲਵਾਰ ਚੁੱਕ ਲੈਣਾ ਵੀ ਧਰਮ ਹੈ। ਅਸੀਂ ਇਸ ਨੂੰ ਚੁੱਕਣਾ ਆਪਣਾ ਈਮਾਨ ਸਮਝਦੇ ਹਾਂ। ਇਹ ਕਿਰਪਾਨ ਚੁੱਕੀ ਹੈ ਆਪਣੇ ਆਪ ਨੂੰ ਬਚਾਉਣ ਲਈ, ਦੇਸ਼ ਨੂੰ ਬਚਾਉਣ ਲਈ।

ਸੰਤ ਜਦੋਂ ਤਲਵਾਰ ਚੁੱਕਦਾ ਹੈ ਤਾਂ ਦੂਸਰੇ ਨੂੰ ਬਚਾਉਣ ਲਈ। ਦੁਸ਼ਟ ਜਦੋਂ ਤਲਵਾਰ ਚੁੱਕਦਾ ਹੈ ਤਾਂ ਦੂਸਰੇ ਨੂੰ ਮਿਟਾਉਣ ਲਈ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ, ਇਹ ਕਹਿ ਲਉ ਕਿ ਅਕਾਲ ਪੁਰਖ ਨੇ ਇਹ ਬਖ਼ਸ਼ਿਸ਼ਾਂ ਸਿੱਖ ਦੀ ਝੋਲੀ ਵਿਚ ਪਾਈਆਂ ਹਨ।

ਗੁਰੂ ਨਾਨਕ ਦੇਵ ਜੀ ਨੇ ਆਰੰਭਤਾ ਇਸ ਢੰਗ ਨਾਲ ਸ਼ੁਰੂ ਕੀਤੀ ਕਿ ਮਨੁੱਖ ਨੂੰ ਸੰਤ ਬਣਾਉਣਾ ਹੈ। ਆਖ਼ਿਰ ਇਕ ਸੰਤ ਬਣ ਕੇ ਗੁਰੂ ਤੇਗ਼ ਬਹਾਦਰ ਜੀ ਤੱਕ ਸਿੱਖ ਤਿਆਰ ਹੋ ਕੇ ਆਏ। ਸੰਤ ਦਾ ਸਰੂਪ ਬਣ ਗਿਆ, ਬ੍ਰਹਮ-ਗਿਆਨੀ ਹੋ ਗਿਆ, ਇਹ ਆਤਮ-ਦਰਸ਼ੀ ਹੋ ਗਿਆ। ਇਸੇ ਸਿੱਖ ਨੂੰ, ਇਸੇ ਸੰਤ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਸਿਪਾਹੀ ਬਣਾਇਆ। ਇਸ ਦੀਆਂ ਪੰਜ ਰਹਿਤਾਂ ਇੰਝ ਹਨ ਜਿਵੇਂ ਕਿਸੇ ਤਸਵੀਰ ਨੂੰ ਫ਼ਰੇਮ ਕਰਨਾ ਹੋਵੇ ਤਾਂ ਇਕ ਚੋਖਟਾ ਚਾਹੀਦਾ ਹੈ ਅਤੇ ਇਕ ਸ਼ੀਸ਼ਾ ਚਾਹੀਦਾ ਹੈ। ਸਿੱਖ ਦੀ ਤਸਵੀਰ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਇਹਨਾਂ ਰਹਿਤਾਂ ਵਿਚ ਮੜ੍ਹ ਦਿੱਤਾ। ਗ਼ਜ਼ਬ ਦੀ ਗੱਲ ਕਿ ਇਸ ਤਸਵੀਰ ਨੂੰ ਸੱਜਦਾ ਵੀ ਕੀਤਾ। ਇਸ ਤਸਵੀਰ ਦੇ ਅੱਗੇ ਗੁਰੂ ਗੋਬਿੰਦ ਸਿੰਘ ਜੀ ਹੱਥ ਜੋੜ ਕੇ ਖੜੇ ਹੋ ਗਏ। ਆਪ ਨੇ ਪੰਜਾਂ ਤੋਂ ਹੱਥ ਜੋੜ ਕੇ ਅੰਮ੍ਰਿਤ ਦੀ ਦਾਤ ਮੰਗੀ। ਇਹ ਇਸ ਤਰ੍ਹਾਂ ਹੈ ਜਿਵੇਂ ਕੋਈ ਉਸਤਾਦ ਕਿਸੇ ਬੱਚੇ ਨੂੰ ਪਹਾੜੇ ਪੜ੍ਹਾਉਂਦਾ ਹੈ ਤੇ ਫਿਰ ਉਸ ਬੱਚੇ ਨੂੰ ਕਹਿੰਦਾ ਹੈ ਕਿ ਹੁਣ ਤੂੰ ਸੁਣਾ ਤੇ ਮੈਂ ਸੁਣਾਂ। ਉਹ ਬੱਚਾ ਸੁਣਾ ਰਿਹਾ ਹੈ ਤੇ ਉਸਤਾਦ ਸੁਣ ਰਿਹਾ ਹੈ। ਇਸੇ ਤਰੀਕੇ ਨਾਲ ਸਤਿਗੁਰੂ ਨੇ ਪਹਿਲਾਂ ਉਹਨਾਂ ਨੂੰ ਅੰਮ੍ਰਿਤ ਛਕਾਇਆ ਤੇ ਫਿਰ ਉਹਨਾਂ ਤੋਂ ਆਪ ਛੱਕ ਰਹੇ ਹਨ, ਇਹ ਦੇਖਣ ਲਈ ਕਿ ਇਹ ਛਕਾਅ ਸਕਦੇ ਹਨ ਜਾਂ ਨਹੀਂ। ਇਹ ਮੁਕੰਮਲ ਹੋ ਗਏ ਹਨ ਜਾਂ ਨਹੀਂ।

ਜਦੋਂ ਉਹਨਾਂ ਦੀ ਪੂਰਨਤਾ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਦੇਖ ਲਈ ਤਾਂ ਆਪ ਜੀ ਨੇ ਕਹਿ ਦਿੱਤਾ ਕਿ ਮੇਰੇ ਸਰੀਰ ਦੇ ਜਦੋਂ ਵੀ ਦਰਸ਼ਨ ਕਰਨੇ ਹੋਣ ਤਾਂ ਪੰਜਾਂ ਵਿਚ ਦਰਸ਼ਨ ਕਰ ਲੈਣਾ। ਉਹਨਾਂ ਪੰਜਾਂ ਵਿਚ, ਜਿਨ੍ਹਾਂ ਪੰਜਾਂ ਦੇ ਤਨ ਉੱਤੇ ਪੰਜ ਕਕਾਰ ਹੋਣ ਤੇ ਜਿਨ੍ਹਾਂ ਦੇ ਮਨ ਵਿਚ ਪੰਜ ਬਾਣੀਆਂ ਹੋਣ। ਰਸਨਾ ਉੱਤੇ ਮੂਲ ਮੰਤਰ ਦਾ ਜੱਪ ਹੋਵੇ। ਅਜਿਹੇ ਪੰਜ ਸਿੱਖ ਕਿਤੇ ਵੀ ਮਿਲ ਜਾਣ ਤਾਂ ਸਾਹਿਬ ਕਹਿੰਦੇ ਹਨ, ਮੈਂ ਹੀ ਮਿਲ ਗਿਆ ਹਾਂ। ਸਰੀਰ ਦੇ ਦਰਸ਼ਨ ਕਰਨੇ ਹਨ ਤਾਂ ਪੰਥ ਦੇ ਦਰਸ਼ਨ ਕਰੋ। ਗੁਰੂ ਦੀ ਆਤਮਾ ਦੇ ਦਰਸ਼ਨ ਕਰਨੇ ਹਨ ਤਾਂ ਗ੍ਰੰਥ ਦੇ

ਦਰਸ਼ਨ ਕਰੋ। 'ਗੁਰੂ ਗ੍ਰੰਥ - ਗੁਰੂ ਪੰਥ।' ਇਸ ਤਰ੍ਹਾਂ ਆਤਮਾ ਵੀ ਗੁਰੂ ਅਤੇ ਸਰੀਰ ਵੀ ਗੁਰੂ। ਆਤਮਾ ਗੁਰੂ ਗ੍ਰੰਥ, ਸਰੀਰ ਗੁਰੂ ਪੰਥ।

ਇਸ ਤਰ੍ਹਾਂ ਬਾਣੀ ਦੇ ਵਿਚ ਸੰਤ ਬਣਾਇਆ ਅਤੇ ਬਾਣਾ ਦੇ ਕੇ ਸਿਪਾਹੀ ਬਣਾਇਆ। ਜਿਸ ਦੇ ਹਿਰਦੇ ਵਿਚ ਬਾਣੀ ਨਹੀਂ, ਸਮਝੋ ਇਹ ਸੰਤ ਨਹੀਂ। ਤਨ ਉੱਤੇ ਬਾਣਾ ਨਹੀਂ, ਸਮਝੋ ਇਹ ਸਿਪਾਹੀ ਨਹੀਂ। ਬਾਣੀ ਤੇ ਬਾਣਾ ਬਖ਼ਸ਼ ਕੇ ਅਜਿਹਾ ਇਕ ਸੰਪੂਰਨ ਸਰੂਪ ਬਣਾਇਆ ਅਤੇ ਸੰਸਾਰ ਦਾ ਸਭ ਤੋਂ ਸੁੰਦਰ ਮਨੁੱਖ ਬਣਾਇਆ। ਪ੍ਰਭਾਵਸ਼ਾਲੀ ਮਨੁੱਖ ਬਣਾਇਆ।

ਇਹ ਗੱਲ ਪੂਰਾ ਸੰਸਾਰ ਮੰਨਦਾ ਹੈ ਕਿ ਸਿੱਖ ਜਿਥੇ ਕਿਤੇ ਵੀ ਹੈ, ਨਿਰਾਲੇ ਢੰਗ ਨਾਲ ਰਹਿ ਰਿਹਾ ਹੈ। ਆਰਥਿਕ ਤੌਰ 'ਤੇ, ਦਿਮਾਗ਼ੀ ਤੌਰ 'ਤੇ ਇਹ ਜ਼ਿੰਦਗੀ ਦੇ ਹਰ ਸੌਦੇ ਵਿਚ ਅੱਗੇ ਚਲਾ ਜਾਂਦਾ ਹੈ। ਕਾਰਨ ਕੀ ਹੈ ? ਇਸ ਦੇ ਕੋਲ ਗੁਰੂ ਦੀ ਬਾਣੀ ਹੈ, ਇਸ ਦੇ ਕੋਲ ਗੁਰੂ ਦਾ ਬਾਣਾ ਹੈ। ਜਿਸ ਨੇ ਬਾਣੀ ਅਤੇ ਬਾਣੇ ਦਾ ਤਿਆਗ ਕਰ ਦਿੱਤਾ, ਉਹ ਗੁਰੂ ਦੀ ਨਿਗਾਹ ਤੋਂ ਡਿੱਗ ਜਾਂਦਾ ਹੈ। ਪੰਜ ਕਕਾਰ ਧਾਰਨ ਕਰਨੇ ਅਤੇ ਚਾਰ ਕੁਰਹਿਤਾਂ ਦਾ ਤਿਆਗੀ ਗੁਰੂ ਲਈ ਇੰਨਾ ਮਹਾਨ ਹੈ ਕਿ ਗੁਰੂ ਕਹਿ ਦਿੰਦਾ ਹੈ ਕਿ ਇਹ ਮੇਰਾ ਸਾਹਿਬ ਹੈ, ਇਹ ਮੇਰਾ ਮਾਲਕ ਹੈ, ਮੈਂ ਇਸ ਦਾ ਨੌਕਰ ਹਾਂ।

*ਰਹਿਣੀ ਰਹੇ ਸੋਈ ਸਿਖ ਮੇਰਾ॥ ਉਹ ਸਾਹਿਬ ਮੈ ਉਸ ਕਾ ਚੇਰਾ॥*

ਜਾਨਵਰ ਨੂੰ ਹੌਲੀ ਹੌਲੀ ਤਕਲੀਫ਼ ਦੇ ਕੇ ਮਾਰਨਾ, ਸਤਿਗੁਰੂ ਨੇ ਇਸ ਦੀ ਮਨਾਹੀ ਕਰ ਦਿੱਤੀ, ਇਸ ਨੂੰ ਕੁੱਠਾ ਕਿਹਾ ਹੈ। ਸਾਹਿਬ ਕਹਿੰਦੇ ਹਨ, ਉਂਝ ਇਹ ਚੌਂਕਾ ਬੜਾ ਸੁੱਚਾ ਰੱਖਦਾ ਹੈ, ਪਰ ਚੌਂਕੇ ਵਿਚ ਮਾਸ ਤੇ ਕੁੱਠਾ ਬਣਾਉਂਦਾ ਹੈ। ਬੱਜਰ ਕੁਰਹਿਤਾਂ ਵਿਚੋਂ ਇਹ ਵੀ ਇਕ ਕੁਰਹਿਤ ਹੈ।

ਪਰ-ਨਾਰੀ ਜਾਂ ਪਰ-ਪੁਰਸ਼ ਦਾ ਸੰਗ ਇਸ ਨੂੰ ਤੀਸਰੀ ਬੱਜਰ ਕੁਰਹਿਤ ਦੱਸਿਆ। ਇਸ ਦੇ ਨਾਲ ਪਰਿਵਾਰ ਟੁੱਟ ਜਾਂਦੇ ਹਨ। ਪਰਿਵਾਰ ਦੇ ਟੁੱਟਦਿਆਂ ਕਿਸੇ ਹੱਦ ਤੱਕ ਮਨੁੱਖ ਸੰਸਾਰ ਤੋਂ, ਕਰਤਾਰ ਤੋਂ ਵੀ ਟੁੱਟ ਜਾਂਦਾ ਹੈ। ਕਰਤਾਰ ਨਾਲ ਜੁੜਨਾ ਆਰੰਭਤਾ ਹੁੰਦੀ ਹੈ। ਪਰਿਵਾਰ ਵਿਚ ਜੁੜਿਆ ਹੋਇਆ ਮਨੁੱਖ ਸੰਸਾਰ ਨਾਲ ਜੁੜ ਸਕਦਾ ਹੈ ਅਤੇ ਸੰਸਾਰ ਨਾਲ ਜੁੜਿਆ ਹੋਇਆ ਮਨੁੱਖ ਕਰਤਾਰ ਨਾਲ ਜੁੜ ਸਕਦਾ ਹੈ। ਪਰਿਵਾਰ ਦਾ ਧਾਗਾ ਸੀਲ ਸੰਜਮ ਹੈ। ਇਸ

ਲਈ ਬੱਜਰ ਕੁਰਹਿਤ ਦੇ ਵਿਚੋਂ ਇਹ ਇਕ ਮਹਾਨ ਬੱਜਰ ਕੁਰਹਿਤ ਹੈ।

ਚੌਥੀ ਬੱਜਰ ਕੁਰਹਿਤ ਹੈ ਤੰਬਾਕੂ। ਅੱਜ ਤਾਂ ਦੁਨੀਆਂ ਦੇ ਤਮਾਮ ਸਿਆਣੇ ਲੋਕਾਂ ਨੇ, ਵਿਗਿਆਨੀ ਲੋਕਾਂ ਨੇ ਕਹਿ ਦਿੱਤਾ ਹੈ ਕਿ ਫੇਫੜਿਆਂ ਦਾ ਕੈਂਸਰ, ਗਲ਼ੇ ਦਾ ਕੈਸਰ ਤੰਬਾਕੂ ਤੋਂ ਹੀ ਹੁੰਦਾ ਹੈ। ਧੂੰਆਂ ਸਿਹਤ ਲਈ ਠੀਕ ਨਹੀਂ ਹੈ। ਇਸ ਲਈ ਧੂਮਰਪਾਣ ਦੀ ਮਨਾਹੀ ਕਰ ਦਿੱਤੀ ਗਈ। ਅਜੋਕੀ ਸਾਇੰਸ ਨੇ ਦੱਸ ਦਿੱਤਾ ਹੈ ਕਿ ਜੋ ਪੀਂਦਾ ਹੈ, ਉਸ ਦੇ ਲਈ ਤਾਂ ਹਾਨੀਕਾਰਕ ਹੈ, ਪਰ ਜਿਹੜਾ ਕੋਲ ਬੈਠਾ ਹੈ, ਉਸ ਦੇ ਮੂੰਹ ਵਿਚ ਵੀ ਧੂੰਆਂ ਜਾ ਰਿਹਾ ਹੈ ਤਾਂ ਉਸ ਦੇ ਲਈ ਵੀ ਹਾਨੀਕਾਰਨ ਹੈ। ਇਸ ਲਈ ਬੱਜਰ ਕੁਰਹਿਤਾਂ ਤੋਂ ਸਤਿਗੁਰੂ ਨੇ ਸਾਨੂੰ ਵਰਜਿਆ ਹੈ।

ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਰਹਿਤ ਮਰਯਾਦਾ ਦੀ ਪੂਰਨ ਤੌਰ 'ਤੇ ਜਾਣਕਾਰੀ ਹਾਸਿਲ ਕਰ ਸਕੀਏ ਅਤੇ ਆਪਣੇ ਜੀਵਨ ਨੂੰ ਰਹਿਤ ਮਰਯਾਦਾ ਵਿਚ ਢਾਲ ਸਕੀਏ। ਸਾਡਾ ਸਰੂਪ ਅਜਿਹਾ ਬਣੇ ਕਿ ਕਲਗੀਧਰ ਪਿਤਾ ਮਾਣ ਨਾਲ ਕਹਿ ਸਕਣ -

*ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸਹ ਮੈ ਹਉ ਕਰਹੁ ਨਿਵਾਸ ॥*

ਚੰਗੀ ਔਲਾਦ ਕਰਕੇ ਮਾਂ-ਬਾਪ ਸਵਰ ਜਾਂਦੇ ਹਨ, ਮਾਂ-ਬਾਪ ਦੀ ਉਪਮਾ ਹੁੰਦੀ ਹੈ। ਚੰਗੇ ਸਿੱਖਾਂ ਕਰਕੇ ਗੁਰੂ ਦੀ ਮਹਿਮਾ ਹੁੰਦੀ ਹੈ। ਸਤਿਗੁਰੂ ਰਹਿਮਤ ਕਰਨ, ਅਸੀਂ ਤਨ ਅਤੇ ਮਨ ਦੀ ਰਹਿਤ ਨੂੰ ਧਾਰਨ ਕਰਕੇ ਗੁਰੂ ਦੇ ਮਾਣ ਦੇ ਪਾਤਰ ਬਣੀਏ।

# ਰਹਿਤਾਂ ਸਿੱਖੀ ਦੀਆਂ

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥* *(ਅੰਗ ੧)*

***ਰਹਿਣੀ ਰਹੇ ਸੋਈ ਸਿਖ ਮੇਰਾ ॥ ਓਹ ਸਾਹਿਬ ਮੈ ਉਸ ਕਾ ਚੇਰਾ ॥***

ਦੁਨੀਆਂ ਵਿਚ ਜਿੰਨੇ ਵੀ ਅਵਤਾਰੀ ਪੁਰਸ਼ ਆਏ, ਪੈਗ਼ੰਬਰੀ ਪੁਰਸ਼ ਆਏ, ਉਹਨਾਂ ਨੇ ਜੋ ਆਪਣੇ ਅਨੁਭਵ ਦੇ ਆਧਾਰ 'ਤੇ ਪ੍ਰਮਾਤਮਾ ਦਾ ਮਾਰਗ ਬਣਾਇਆ, ਉਸ ਮਾਰਗ ਦਾ ਨਾਮ ਹੈ ਰਹਿਤ ਮਰਯਾਦਾ। ਜਿਵੇਂ ਸੜਕ ਬਣਾਈਦੀ ਹੈ ਅਤੇ ਸੜਕ ਉੱਤੇ ਚੱਲਣ ਲਈ ਟ੍ਰੈਫ਼ਿਕ ਦੇ ਰੂਲ ਵੀ ਨਾਲ ਹੀ ਬਣਾਉਣੇ ਪੈਂਦੇ ਹਨ। ਸੜਕ ਸੋਹਣੀ ਬਣ ਗਈ ਹੈ, ਯਾਤਾਯਾਤ ਦੇ ਕੋਈ ਨਿਯਮ ਹੀ ਨਹੀਂ ਹਨ, ਟ੍ਰੈਫ਼ਿਕ ਰੂਲ ਹੀ ਕੋਈ ਨਹੀਂ ਹਨ ਤਾਂ ਕੋਈ ਮਨੁੱਖ ਸਹੀ ਢੰਗ ਨਾਲ ਆਪਣੀ ਮੰਜ਼ਿਲੇ-ਮਕਸੂਦ 'ਤੇ ਨਹੀਂ ਪਹੁੰਚ ਸਕਦਾ। ਫਿਰ ਟਕਰਾਉ ਹੋਵੇਗਾ। ਕਾਰਨ ? ਰੂਲ ਹੀ ਨਹੀਂ ਹਨ। ਇਸੇ ਤਰੀਕੇ ਨਾਲ ਵਿਦਵਾਨਾਂ ਨੇ ਤਾਂ ਪ੍ਰਮਾਤਮਾ ਦਾ ਦੂਜਾ ਨਾਮ ਹੀ ਨਿਯਮ ਮੰਨਿਆ ਹੈ।

ਪ੍ਰਮਾਤਮਾ ਕੀ ਹੈ ? ਇਕ ਨਿਯਮ ਹੈ। ਸ਼ਾਇਦ ਇਸੇ ਕਾਰਨ ਤਰੇਤੇ ਯੁੱਗ ਦੇ ਅਵਤਾਰੀ ਪੁਰਸ਼ ਨੂੰ ਸੰਸਾਰ ਨੇ ਮਰਯਾਦਾ ਪ੍ਰਸ਼ੋਤਮ ਕਹਿ ਦਿੱਤਾ। ਜੀਵਨ ਇਕ ਮਰਯਾਦਾ ਹੈ। ਜੋ ਨਿਯਮ ਨੂੰ ਸਮਝ ਜਾਏ, ਉਹ ਪ੍ਰਮਾਤਮਾ ਨੂੰ ਸਮਝ ਗਿਆ। ਜੋ ਮਰਯਾਦਾ ਦੀ ਪਾਲਣਾ ਕਰੇ, ਉਹ ਮਨੁੱਖ ਮਰਯਾਦਾ ਪ੍ਰਸ਼ੋਤਮ ਹੋ ਗਿਆ। ਮਰਯਾਦਾ ਪ੍ਰਸ਼ੋਤਮ ਹੋਣਾ ਬੜਾ ਲਾਜ਼ਮੀ ਹੈ।

ਅਸੀਂ ਦੇਖਦੇ ਹਾਂ ਕਿ ਇਕ ਮਾਰਗ ਦਾ ਨਾਮ ਇਸਲਾਮ ਹੈ, ਪਰ ਇਸਲਾਮ 'ਤੇ ਚੱਲਣ ਲਈ ਆਪਣੇ ਨਿਯਮ ਹਨ। ਪ੍ਰਥਮ ਉਸ ਨੂੰ ਸ਼ਰ੍ਹਾ ਕਹਿੰਦੇ ਹਨ। ਇਸੇ ਤਰੀਕੇ ਨਾਲ ਅਸੀਂ ਦੇਖਦੇ ਹਾਂ ਕਿ ਸਨਾਤਨ ਮੱਤ ਵਿਚ ਇਥੇ ਵੀ ਕਰਮ-ਕਾਂਡ

ਹੈ, ਉਪਾਸ਼ਨਾ-ਕਾਂਡ ਹੈ, ਗਿਆਨ-ਕਾਂਡ ਹੈ, ਅਤੇ ਇਸ ਵਿਚ ਚਾਰ ਵਰਨਾਂ ਦੀ ਬਾਕਾਇਦਾ ਅਲੱਗ ਅਲੱਗ ਰਹਿਤ ਮਰਯਾਦਾ-ਪ੍ਰਣਾਲੀ ਪ੍ਰਚੱਲਿਤ ਹੋਈ। ਜਿਵੇਂ ਬ੍ਰਾਹਮਣ ਨੂੰ ਕਿਹਾ ਗਿਆ ਹੈ ਕਿ ਇਹ ਘਟ ਕਰਮਾਂ ਵਿਚ ਆਪਣੇ ਜੀਵਨ ਨੂੰ ਢਾਲੇ। ਵੇਦ ਪੜ੍ਹਨਾ, ਵੇਦ ਪੜ੍ਹਾਉਣਾ, ਦਾਨ ਦੇਣਾ, ਦਾਨ ਲੈਣਾ ਅਤੇ ਯੱਗ ਕਰਨਾ, ਯੱਗ ਕਰਾਉਣਾ ਇਹ ਬ੍ਰਾਹਮਣ ਦੇ ਘਟ ਕਰਮ ਮੰਨ ਲਏ ਗਏ ਹਨ।

ਰਹਿਤ ਮਰਯਾਦਾ ਦੀ ਪਾਲਣਾ ਕਰਨੀ, ਇਸੇ ਉੱਤੇ ਸਿੱਖ ਧਰਮ ਖੜ੍ਹਾ ਹੈ, ਸਿੱਖੀ ਦੀ ਹੋਂਦ ਖੜੀ ਹੈ, ਸਿੱਖੀ ਦਾ ਸਰੂਪ ਖੜ੍ਹਾ ਹੈ। ਵਾਸਤਵਿਕ ਮਰਯਾਦਾ ਕੀ ਹੈ ? ਤਨ ਸਹੀ ਢੰਗ ਨਾਲ ਸੰਸਾਰ ਵਿਚ ਚੱਲ ਸਕੇ, ਇਹ ਮਰਯਾਦਾ ਹੈ। ਮਨ ਸਹੀ ਢੰਗ ਨਾਲ ਸੰਸਾਰ ਵਿਚ ਵਿਚਰ ਸਕੇ, ਇਸ ਦੀ ਆਪਣੀ ਮਰਯਾਦਾ ਹੈ। ਦੋਹਾਂ ਦੇ ਟਿਕਾਣੇ ਵੀ ਅਲੱਗ ਅਲੱਗ ਹਨ। ਘਰ ਵੀ ਅਲੱਗ ਅਲੱਗ ਹਨ। ਤਨ ਦਾ ਘਰ ਸ਼ਮਸ਼ਾਨ ਹੈ, ਮਨ ਦਾ ਘਰ ਭਗਵਾਨ ਹੈ। ਤਨ ਦਾ ਘਰ ਕਬਰ ਹੈ, ਮਨ ਦਾ ਘਰ ਖ਼ੁਦਾ ਹੈ।

ਹਮੇਸ਼ਾ ਅਜਿਹਾ ਹੁੰਦਾ ਹੈ ਕਿ ਯਾਤਰਾ ਅਧੂਰੀ ਰਹਿ ਜਾਂਦੀ ਹੈ। ਤਨ ਕਬਰ ਤੱਕ ਪਹੁੰਚ ਜਾਂਦਾ ਹੈ, ਪਰ ਮਨ ਖ਼ੁਦਾ ਤੱਕ ਨਹੀਂ ਪਹੁੰਚਦਾ। ਤਨ ਸ਼ਮਸ਼ਾਨ ਘਾਟ ਤੱਕ ਪਹੁੰਚ ਜਾਂਦਾ ਹੈ, ਪਰ ਮਨ ਭਗਵਾਨ ਦੇ ਮਾਰਗ 'ਤੇ ਨਹੀਂ ਪਹੁੰਚਦਾ। ਅਧੂਰਾ ਜੰਮਿਆ ਸੀ, ਅਧੂਰਾ ਜੀਵਿਆ ਹੈ, ਅਧੂਰਾ ਹੀ ਮਰ ਗਿਆ। ਇਹ ਗੱਲ ਵੱਖਰੀ ਹੈ ਕਿ ਸਿਰਫ਼ ਤਸੱਲੀ ਲੋਕੀਂ ਦੇ ਰਹੇ ਹਨ ਕਿ ਪੂਰਾ ਹੋ ਗਿਆ ਹੈ, ਪੂਰਾ ਹੋ ਗਿਆ ਹੈ। ਨਹੀਂ, ਅਧੂਰਾ ਰਹਿ ਗਿਆ ਹੈ। ਇਹ ਸ਼ਮਸ਼ਾਨ ਤੱਕ ਪਹੁੰਚਿਆ ਹੈ, ਭਗਵਾਨ ਤੱਕ ਨਹੀਂ ਪਹੁੰਚਿਆ। ਖ਼ੁਦਾ ਤੱਕ, ਭਗਵਾਨ ਤੱਕ, ਪ੍ਰਭੂ ਤੱਕ ਮਨ ਨੇ ਪਹੁੰਚਣਾ ਹੈ।

ਇਹ ਜੀਵਨ ਉਸ ਦਿਨ ਮੁਕੰਮਲ ਹੋ ਜਾਂਦਾ ਹੈ ਜਦੋਂ ਮਨ ਪ੍ਰਭੂ ਤੱਕ ਪਹੁੰਚ ਜਾਏ। ਤਨ ਬਿਲਕੁਲ ਸਹੀ ਢੰਗ ਨਾਲ ਕਬਰ ਤੱਕ ਪਹੁੰਚ ਜਾਏ ਤਾਂ ਤਨ ਦੀ ਆਪਣੀ ਇਕ ਮਰਯਾਦਾ ਹੈ। ਮਨ ਸਹੀ ਢੰਗ ਨਾਲ ਭਗਵਾਨ ਤੱਕ ਪਹੁੰਚੇ, ਅਕਾਲ ਪੁਰਖ ਤੱਕ ਪਹੁੰਚੇ ਤਾਂ ਇਸ ਦੀ ਆਪਣੀ ਇਕ ਮਰਯਾਦਾ ਹੈ। ਤਨ ਦੀ ਰਹਿਤ ਹੈ, ਮਨ ਦੀ ਰਹਿਤ ਹੈ। ਤਨ ਦੀ ਰਹਿਣੀ ਹੈ, ਮਨ ਦੀ ਰਹਿਣੀ ਹੈ। ਤਨ ਸਥੂਲ ਹੈ ਤਾਂ ਇਸ ਦੀ ਰਹਿਤ ਮਰਯਾਦਾ ਵੀ ਸਥੂਲ ਹੈ। ਮਨ ਸੂਖਸ਼ਮ ਹੈ, ਅਤੀ-ਸੂਖਸ਼ਮ ਹੈ ਤਾਂ ਇਸ ਦੀ ਰਹਿਤ ਮਰਯਾਦਾ ਵੀ ਅਤੀ-ਸੂਖਸ਼ਮ ਹੈ। ਤਨ ਸਾਹਮਣੇ

ਦਿਖਾਈ ਦੇ ਰਿਹਾ ਹੈ, ਪ੍ਰਗਟ ਹੈ, ਸਥੂਲ ਹੈ।

ਪ੍ਰਥਮ ਅਸਥੂਲ ਰਹਿਤ ਮਰਯਾਦਾ ਦਾ ਹੀ ਜ਼ਿਕਰ ਕਰੀਏ। ਤਨ ਦੇ ਵਿਚ ਬਨਾਵਟ ਜਿਹੜੀ ਪਰੀਪੂਰਨ ਪ੍ਰਮਾਤਮਾ ਨੇ ਬਣਾਈ ਹੈ, ਉਸ ਦੇ ਵਿਚ ਪੰਜ ਤੱਤਾਂ ਦੀ ਪ੍ਰਧਾਨਤਾ ਹੈ। ਸਿਰਫ਼ ਪੰਜ ਤੱਤ ਹੀ ਨਹੀਂ, ਗਿਆਨ-ਇੰਦਰੇ ਵੀ ਪੰਜ ਹਨ। ਸਿਰਫ ਗਿਆਨ-ਇੰਦਰੇ ਹੀ ਪੰਜ ਨਹੀਂ ਹਨ, ਸਰੀਰ ਵੀ ਪੰਜ ਹਨ - ਅੰਨਮਈ ਕੋਸ਼, ਪ੍ਰਾਣਮਈ ਕੋਸ਼, ਮਨਮਈ ਕੋਸ਼, ਵਿਗਿਆਨਮਈ ਕੋਸ਼, ਓਰੰਗਮਈ ਕੋਸ਼। ਜੇ ਮਨੁੱਖ ਦੇ ਮਨ ਨੂੰ ਦੇਖੀਏ ਤਾਂ ਮਾਨਸਿਕ ਵਿਕਾਰ ਵੀ ਪੰਜ ਹਨ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਇਸ ਤਰ੍ਹਾਂ ਲੱਗਦਾ ਹੈ ਕਿ ਇਸ ਪ੍ਰਿਥਵੀ ਉੱਤੇ ਜਿਥੇ ਅਸੀਂ ਜੀਅ ਰਹੇ ਹਾਂ, ਪਰੀਪੂਰਨ ਪ੍ਰਮਾਤਮਾ ਨੇ ਪੰਜ ਦੀ ਗਿਣਤੀ ਨੂੰ ਪ੍ਰਧਾਨ ਕਰ ਦਿੱਤਾ ਹੈ। ਜੇ ਹੱਥਾਂ ਦੀਆਂ, ਪੈਰਾਂ ਦੀਆਂ ਉਂਗਲੀਆਂ ਨੂੰ ਦੇਖੀਏ ਤਾਂ ਇਹ ਵੀ ਪੰਜ-ਪੰਜ ਹਨ। ਛੇ ਵੀ ਬਣਾਈਆਂ ਜਾ ਸਕਦੀਆਂ ਸਨ। ਚਾਰ ਵੀ ਹੋ ਸਕਦੀਆਂ ਸਨ ਪਰ ਪ੍ਰਮਾਤਮਾ ਨੇ ਪੰਜ ਹੀ ਬਣਾਈਆਂ। ਗਿਆਨ-ਇੰਦਰੇ ਛੇ ਵੀ ਹੋ ਸਕਦੇ ਸਨ, ਅੱਠ ਵੀ ਹੋ ਸਕਦੇ ਸਨ ਪਰ ਪੰਜ ਹੀ ਬਣਾਏ। ਤੱਤ ਤਿੰਨ ਵੀ ਹੋ ਸਕਦੇ ਸਨ, ਦੱਸ ਵੀ ਹੋ ਸਕਦੇ ਸਨ, ਪਰ ਪੰਜ ਹੀ ਬਣਾਏ। ਕਰਮ-ਇੰਦਰੇ ਵੀ ਪੰਜ ਹਨ। ਮੂਲ ਵਿਕਾਰ ਵੀ ਪੰਜ ਹਨ। ਇੰਞ ਕਹਿ ਲਉ ਕਿ ਸਮੂੰਹ ਬ੍ਰਹਿਮੰਡ ਪੰਜਾਂ ਦੀ ਗਿਣਤੀ ਦੇ ਨਾਲ ਹੀ ਜੁੜਿਆ ਹੋਇਆ ਹੈ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਕਾਲ ਪੁਰਖ ਦੀ ਇਸ ਮਰਯਾਦਾ ਨੂੰ ਸਮਝਦਿਆਂ ਹੋਇਆਂ ਸਿੱਖ ਦੀ ਝੋਲੀ ਵਿਚ ਪੰਜ ਕਕਾਰ ਪਾਏ। ਪੰਜ ਬਾਣੀਆਂ ਪਾਈਆਂ। ਤਨ ਦੀ ਰਹਿਤ ਬਾਣਾ ਕਹਿਲਾਇਆ ਅਤੇ ਮਨ ਦੀ ਰਹਿਤ ਬਾਣੀ ਕਹਿਲਾਈ।

ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਵੀ ਮੁਸਲਮਾਨ ਦੀ ਝੋਲੀ ਵਿਚ ਪੰਜ ਨਮਾਜ਼ਾਂ ਪਾਈਆਂ ਹਨ। ਜੋ ਪੰਜ ਕਕਾਰ ਦਾ ਧਾਰਨੀ ਹੈ, ਪੰਜ ਬਾਣੀਆਂ ਦਾ ਰੋਜ਼-ਮੱਰਾ ਨਿਯਮਪੂਰਵਕ ਪਾਠ ਕਰਨ ਵਾਲਾ ਹੈ, ਉਹ ਹੀ ਸਿੱਖ ਹੈ। ਇਕ ਦਿਨ ਉਸ ਦਾ ਤਨ ਪਾਵਨ ਹੋ ਜਾਂਦਾ ਹੈ, ਮਨ ਸ਼ੁੱਧ ਹੋ ਜਾਂਦਾ ਹੈ। ਰਹਿਣੀ ਦੀ ਰਹਿਤ ਧਾਰਨ ਕਰਦਿਆਂ ਕਰਦਿਆਂ ਇਕ ਦਿਨ ਮਨੁੱਖ ਵਿਕਾਰਾਂ ਤੋਂ ਰਹਿਤ ਹੋ ਜਾਂਦਾ ਹੈ। ਕਲਗੀਧਰ ਪਿਤਾ ਨੇ ਸਾਫ਼ ਕਹਿ ਦਿੱਤਾ ਕਿ ਜੋ ਰਹਿਤ ਰੱਖ ਰਿਹਾ ਹੈ, ਬਸ ਉਹੀ ਮੇਰਾ ਸਿੱਖ ਹੈ, ਦੂਸਰਾ ਨਹੀਂ ਅਤੇ ਜੋ ਰਹਿਤ ਰੱਖ ਰਿਹਾ ਹੈ, ਉਹ ਮੇਰਾ

ਮਾਲਕ ਹੈ ਤੇ ਮੈਂ ਉਸ ਦਾ ਨੌਕਰ ਹਾਂ।

ਇਸ ਰਹਿਤ ਮਰਯਾਦਾ ਨੂੰ, ਜੋ ਸਰੀਰ ਦੇ ਤੱਲ ਦੀ ਹੈ, ਪੰਜ ਕਕਾਰ ਕਹਿੰਦੇ ਹਨ। ਇਸ ਨੂੰ ਭਾਈ ਨੰਦ ਲਾਲ ਆਪਣੇ ਆਲਮਾਨਾ ਢੰਗ ਨਾਲ ਬਿਆਨ ਕਰਦੇ ਹਨ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ ਭਗਤ, ਅਨਿੰਨ ਸਿੱਖ ਸਨ। ਇਹ ਪੰਜ ਕਕਾਰਾਂ ਬਾਰੇ ਆਪਣੇ ਵਿਚਾਰ ਇੰਞ ਪੇਸ਼ ਕਰਦੇ ਹਨ ਕਿ ਸਿੱਖੀ ਦੀ ਪਹਿਚਾਣ ਪੰਜ ਨਿਸ਼ਾਨੀਆਂ ਵਿਚ ਹੀ ਬੰਦ ਹੈ। ਇਹ ਪੰਜ ਨਿਸ਼ਾਨੀਆਂ ਹਨ ਕਾਫ਼, ਮਤਲਬ ਕਿ ਪੰਜ ਕਕਿਆਂ ਵਿਚ ਹੈ। ਇਹਨਾਂ ਪੰਜ ਕਾਫ਼ਾਂ ਵਿਚ ਜੇਕਰ ਇਕ ਵੀ ਕਾਫ਼ ਨਹੀਂ ਤਾਂ ਫਿਰ ਮਨੁੱਖ ਹਰਗਿਜ਼ ਮੁਆਫ਼ੀ ਦੇ ਕਾਬਲ ਨਹੀਂ ਹੋ ਸਕਦਾ। ਪੰਜ ਕਾਫ਼ ਕਿਹੜੇ ਹਨ ? - ਕੜਾ, ਕਾਰਦੋ, ਕਾਛ, ਕੰਘਾ, ਕੇਸ। ਕਾਰਦੋ ਦਾ ਅਰਥ ਹੈ ਕਿਰਪਾਨ। ਕਿਰਪਾਨ ਦੇ ਅਖਰੀ ਅਰਥ ਹਨ ਕਿਰਪਾ ਆਨ, ਦੂਸਰੇ 'ਤੇ ਕ੍ਰਿਪਾ। ਰਹਿਮ ਦਿਲੀ ਦੇ ਨਾਲ ਇਸ ਦਾ ਇਸਤੇਮਾਲ ਹੋਵੇ, ਦੂਸਰੇ ਨੂੰ ਬਚਾਉਣ ਲਈ ਇਹ ਕਿਰਪਾਨ ਮਿਆਨ ਵਿਚੋਂ ਨਿਕਲੇ। ਇਹ ਤਲਵਾਰ ਨਹੀਂ ਰਹਿ ਜਾਂਦੀ। ਇਹ ਚਾਕੂ ਨਹੀਂ ਰਹਿ ਜਾਂਦਾ। ਇਹ ਮਿਆਨ ਵਿਚੋਂ ਕੱਢੀ ਹੈ ਤਾਂ ਦੂਸਰੇ ਉੱਤੇ ਕ੍ਰਿਪਾ ਕਰਨ ਲਈ। ਜਦੋਂ ਕੋਈ ਤਲਵਾਰ ਦੇਸ਼ ਨੂੰ ਬਚਾਉਣ ਲਈ ਮਿਆਨ ਵਿਚੋਂ ਕੱਢਦਾ ਹੈ। ਜਦੋਂ ਕਿਸੇ ਮਜ਼ਲੂਮ ਨੂੰ ਬਚਾਉਣ ਲਈ, ਕਿਸੇ ਅਬਲਾ ਦੀ ਅਸਮਤ ਨੂੰ ਬਚਾਉਣ ਲਈ ਮਿਆਨ ਵਿਚੋਂ ਤਲਵਾਰ ਨੂੰ ਕੱਢਦਾ ਹੈ ਤਾਂ ਤਲਵਾਰ ਤਲਵਾਰ ਨਹੀਂ ਹੈ, ਕਿਰਪਾਨ ਹੈ। ਦੂਸਰੇ ਉੱਤੇ ਬਖ਼ਸ਼ਿਸ਼ ਹੈ। ਪਰ ਜਦੋਂ ਕੋਈ ਇਹੀ ਤਲਵਾਰ ਗਾਤਰੇ ਵਿਚੋਂ ਕੱਢੇ ਆਪਣੇ ਸੁਆਰਥ ਦੀ ਪੂਰਤੀ ਲਈ, ਦੂਸਰੇ ਉੱਤੇ ਜ਼ੁਲਮ ਕਰਨ ਲਈ ਤਾਂ ਇਹ ਹਥਿਆਰ ਹੈ, ਕਿਰਪਾਨ ਨਹੀਂ। ਇਹ ਇਕ ਸ਼ਸਤਰ ਹੈ, ਕਿਰਪਾਨ ਨਹੀਂ। ਕਿਰਪਾਨ ਤਾਂ ਉਦੋਂ ਬਣਦੀ ਹੈ ਜਦੋਂ ਦੂਸਰੇ ਦੇ ਬਚਾਉ ਲਈ ਹੋਵੇ, ਆਪਣੇ ਬਚਾਉ ਲਈ ਹੋਵੇ, ਦੂਸਰੇ ਨੂੰ ਮਾਰਨ ਲਈ ਨਹੀਂ। ਜਦੋਂ ਵੀ ਦੂਸਰੇ ਨੂੰ ਬਚਾਉਣ ਲਈ ਇਸ ਦੀ ਵਰਤੋਂ ਹੋਵੇ ਤਾਂ ਇਹ ਕਿਰਪਾਨ ਹੈ ਤੇ ਜਦੋਂ ਦੂਸਰੇ ਨੂੰ ਮਾਰਨ ਲਈ ਇਸ ਦੀ ਵਰਤੋਂ ਹੋਵੇ ਤਾਂ ਇਹ ਤਲਵਾਰ ਹੈ। ਭਾਈ ਨੰਦ ਲਾਲ ਕਹਿੰਦੇ ਹਨ ਕਿ ਸਿੱਖੀ ਦੀਆਂ ਨਿਸ਼ਾਨੀਆਂ ਇਹਨਾਂ ਪੰਜ ਕਾਫ਼ਾਂ ਵਿਚ ਬੰਦ ਹਨ। ਇਸ ਦੇ ਵਿਚ ਸਿਰਮੌਰ ਕੇਸ ਹਨ। ਕੜਾ, ਕਛਹਿਰਾ, ਕੰਘਾ, ਕਿਰਪਾਨ ਦੀ ਸ਼ੋਭਾ ਕੇਸਾਂ ਨਾਲ ਬਣਦੀ ਹੈ। ਕੇਸ ਮਹਾਨ ਹਨ। ਕੇਸਾਂ ਤੋਂ ਬਿਨਾਂ ਬਾਕੀ ਇਹ ਚਾਰ ਨਿਸ਼ਾਨੀਆਂ ਪ੍ਰਵਾਨ ਨਹੀਂ ਹਨ।

ਇਸ ਦਾ ਅਧਿਆਤਮਕ ਤੱਤ ਨਾਲ ਬੜਾ ਸੰਬੰਧ ਹੈ। ਸਰੀਰ ਵਿਚ ਸਭ ਤੋਂ

ਨਾਜ਼ੁਕ ਜਗ੍ਹਾ ਸਿਰ ਹੈ। ਇੰਝ ਕਹਿ ਲਉ ਕਿ ਸਿਰ ਵਿਚ ਹੀ ਸਭ ਕੁਝ ਹੈ। ਮਨੁੱਖ ਦੀ ਪਹਿਚਾਨ ਇਸ ਸਿਰ ਤੋਂ ਹੀ ਹੈ। ਸਿਰ ਪਰੇ ਸੁੱਟ ਦੇਈਏ ਤਾਂ ਪਹਿਚਾਨਣਾ ਔਖਾ ਹੋ ਜਾਵੇਗਾ ਕਿ ਇਹ ਧੜ ਕਿਸ ਦਾ ਹੈ। ਅੱਖਾਂ ਤੋਂ ਪਹਿਚਾਣ ਨਹੀਂ ਹੋਵੇਗੀ। ਪੈਰਾ ਤੋਂ ਪਹਿਚਾਣ ਨਹੀਂ ਹੋਵੇਗੀ। ਮਨੁੱਖ ਦੀ ਪਹਿਚਾਣ ਉਸ ਦੇ ਸਿਰ ਤੋਂ ਹੋਵੇਗੀ। ਇਹ ਮਹਾਨ ਹੈ।

ਕੇਸਾਂ ਨੂੰ ਸਰੀਰ ਵਿਚ ਪਰੀਪੂਰਨ ਪ੍ਰਮਾਤਮਾ ਨੇ ਸਭ ਤੋਂ ਉੱਚਾ ਬਣਾਇਆ ਹੈ। ਜੇਕਰ ਕਾਇਆ ਵਿਚ ਸਭ ਤੋਂ ਉੱਪਰ ਕੁਝ ਹੈ ਤਾਂ ਉਹ ਕੇਸ ਹਨ। ਇਹ ਆਪਣੀ ਕੁਝ ਸੂਖਸ਼ਮਤਾਈ ਵੀ ਰੱਖਦੇ ਹਨ।

ਜਦੋਂ ਵੀ ਕੋਈ ਮਨੁੱਖ ਅਭਿਆਸ ਵਿਚ ਬੈਠਦਾ ਹੈ, ਨਾਮ ਸਿਮਰਨ ਕਰਨ ਲਈ ਬੈਠਦਾ ਹੈ, ਵਾਹਿਗੁਰੂ ਵਾਹਿਗੁਰੂ ਦਾ ਜੱਪ ਕਰਨ ਲਈ ਬੈਠਦਾ ਹੈ ਤਾਂ ਉਸ ਜੱਪ ਦੇ ਆਸਰੇ ਜਿਹੜੀ ਸ਼ਕਤੀ ਮਸਤਕ ਵਿਚ ਜਮ੍ਹਾਂ ਹੁੰਦੀ ਹੈ, ਕੇਸ ਹੀ ਉਸ ਦੀ ਰੱਖਿਆ ਕਰਦੇ ਹਨ। ਉਹ ਸ਼ਕਤੀ ਕਾਫ਼ੀ ਸਮੇਂ ਤੱਕ ਸਿਰ ਵਿਚ ਰਹੇ, ਇਸ ਵਿਚ ਕੇਸ ਹਿਫ਼ਾਜ਼ਤ ਕਰਦੇ ਹਨ। ਕੇਸ ਸੁਰੱਖਿਆ ਕਰਦੇ ਹਨ। ਇਹੀ ਕਾਰਨ ਹੈ ਕਿ ਆਦਿ ਕਾਲ ਤੋਂ ਆਤਮ-ਅਭਿਆਸੀਆਂ ਨੇ ਕੇਸਾਂ ਨਾਲ ਪਿਆਰ ਕੀਤਾ ਹੈ।

ਹਜ਼ਰਤ ਈਸਾ ਦੇ ਸਿਰ ਉੱਤੇ ਕੇਸ ਸਨ। ਮੁਹੰਮਦ ਸਾਹਿਬ ਦੇ ਸਿਰ ਉੱਤੇ ਕੇਸ ਸਨ। ਹਜ਼ਰਤ ਅਲੀ ਕੇਸਾਧਾਰੀ ਸਨ ਅਤੇ ਸਨਾਤਨ ਮਤ ਦੇ ਤਮਾਮ ਪੁਰਸ਼ ਕੇਸਾਧਾਰੀ ਸਨ। ਤਮਾਮ ਰਿਸ਼ੀ ਮੁਨੀ ਕੇਸਾਧਾਰੀ ਸਨ। ਸਿੱਖ ਜਗਤ ਦੇ ਦਸ ਗੁਰੂ ਸਾਹਿਬਾਨ ਕੇਸਾਂ ਨੂੰ ਸਿਰਮੌਰ ਮੰਨਦੇ ਹਨ। ਕੇਸਾਂ ਵਿਚ ਉਹ ਸ਼ਕਤੀ ਹੈ, ਕਿਤੇ ਸੂਖਸ਼ਮ ਰੂਪ ਵਿਚ ਨਿਕਲੇ ਨਾ ਤਾਂ ਦਸਤਾਰ ਵੀ ਮਦਦ ਕਰਦੀ ਹੈ। ਇਹੀ ਕਾਰਨ ਹੈ ਕਿ ਜਦੋਂ ਆਦਿ ਕਾਲ ਤੋਂ ਵੇਦ ਪਾਠੀ ਪਾਠ ਕਰਨਾ ਆਰੰਭ ਕਰਦੇ ਸਨ ਤਾਂ ਵੱਡੇ ਵੱਡੇ ਪੱਗੜ ਸਿਰ ਉੱਤੇ ਬੰਨ੍ਹ ਲੈਂਦੇ ਸਨ। ਇਸਲਾਮ ਵਿਚ ਸਿਰੋਂ ਨੰਗਾ ਮੁਸਲਮਾਨ ਨਮਾਜ਼ ਨਹੀਂ ਪੜ੍ਹ ਸਕਦਾ। ਸਿਰ ਨੰਗੇ ਸਿੱਖ ਨੂੰ ਜਗਤ ਵਿਚ ਕੀਰਤਨ, ਕਥਾ, ਪਾਠ ਸੁਣਨ ਨੂੰ ਮਨਾਹੀ ਹੈ। ਕਿਉਂ ? ਕਿਉਂਕਿ ਜੋ ਭੋਜਨ ਬਣਾਇਆ ਹੈ, ਇਸ ਨੂੰ ਮਿੱਟੀ ਵਿਚ ਥੋੜ੍ਹੀ ਰੋਲਣਾ ਹੈ। ਇਸ ਕਾਰਨ ਹੀ ਸੰਸਾਰ ਦੇ ਤਮਾਮ ਰਿਸ਼ੀ, ਮੁਨੀ, ਸੰਤ, ਗੁਣੀ-ਗਿਆਨੀ, ਪੀਰ-ਪੈਗ਼ੰਬਰ ਕੇਸਾਧਾਰੀ ਹਨ।

ਅੱਜ ਵੀ ਅਸੀਂ ਦੇਖਦੇ ਹਾਂ ਕਿ ਜਦੋਂ ਰਾਮ-ਲੀਲਾ ਕਮੇਟੀਆਂ ਰਾਮ ਲੀਲਾ

ਕਰਦੀਆਂ ਹਨ ਤਾਂ ਉਹਨਾਂ ਨੂੰ ਨਕਲੀ ਜੂੜੇ, ਨਕਲ ਦਾੜੀਆਂ ਖ਼ਰੀਦ ਕੇ ਲਿਆਉਣੀਆਂ ਪੈਂਦੀਆਂ ਹਨ ਭਾਰਤ ਦਾ ਅਸਲੀ ਰੂਪ ਪੇਸ਼ ਕਰਨ ਲਈ। ਇਹ ਵਿਚਾਰੇ ਬਾਜ਼ਾਰ ਵਿਚੋਂ ਬਣੇ ਹੋਏ ਨਕਲੀ ਜੂੜੇ, ਨਕਲੀ ਦਾਹੜੀਆਂ ਖ਼ਰੀਦਦੇ ਹਨ। ਕਈ ਵਾਰੀ ਨਕਲੀ ਸਿਰ ਦੇ ਜਿਹੜੇ ਕੇਸ ਬਣਾਏ ਜਾਂਦੇ ਹਨ, ਉਸ ਵਿਚ ਪਸ਼ੂਆਂ ਦੇ ਵਾਲ ਵੀ ਮਿਸ਼ਰਿਤ ਕਰ ਦਿੱਤੇ ਜਾਂਦੇ ਹਨ।

ਇੰਨੀ ਗੱਲ ਤਾਂ ਸਿੱਖ ਮਾਣ ਨਾਲ ਕਹਿ ਸਕਦਾ ਹੈ ਕਿ ਮੇਰੇ ਕੋਲ ਜੂੜਾ ਅਸਲੀ ਹੈ, ਮੇਰੇ ਕੋਲ ਦਾੜ੍ਹਾ ਅਸਲੀ ਹੈ। ਇਹ ਕੇਸ ਮਨੁੱਖ ਦਾ ਸ਼ਿੰਗਾਰ ਹਨ। ਪ੍ਰਮਾਤਮਾ ਨੇ ਸਭ ਤੋਂ ਵੱਡਾ ਸ਼ਿੰਗਾਰ ਦਿੱਤਾ ਹੈ। ਇਸ ਸ਼ਿੰਗਾਰ ਵਿਚ ਇਸਤਰੀ ਥੋੜ੍ਹੀ ਅਧੂਰੀ ਰਹੀ। ਉਸ ਨੂੰ ਸਿਰ ਦੇ ਕੇਸ ਦਿੱਤੇ, ਪਰ ਮੂੰਹ ਦਾ ਦਾੜ੍ਹਾ ਨਹੀਂ ਦਿੱਤਾ। ਇਹੀ ਕਾਰਨ ਹੈ ਕਿ ਉਸ ਨੂੰ ਵਿਅਕਤੀਗਤ ਢੰਗ ਨਾਲ ਆਪਣਾ ਮੁਖੜਾ ਸਜਾਉਣਾ ਪੈਂਦਾ ਹੈ। ਬਲਕਿ ਅਜਿਹਾ ਪੜ੍ਹਨ ਵਿਚ ਆਇਆ ਹੈ ਕਿ ਦੁਨੀਆਂ ਦੀ ਸਾਰੀ ਦੌਲਤ 70% ਮੇਕਅਪ ਦੇ ਸਾਮਾਨ ਉਪਰ ਖ਼ਰਚ ਹੋ ਰਹੀ ਹੈ। ਹਜ਼ਾਰਾਂ ਫ਼ੈਕਟਰੀਆਂ ਅਤੇ ਲੱਖਾਂ ਦੀ ਦੌਲਤ ਰੋਜ਼ ਇਸੇ ਉੱਤੇ ਖ਼ਰਚ ਹੋ ਰਹੀ ਹੈ ਕਿ ਇਸਤਰੀ ਦਾ ਮੁਖੜਾ ਕਿਵੇਂ ਸਵਾਰਿਆ ਜਾਏ ਅਤੇ ਇਸਤਰੀ ਆਪਣੇ ਆਪ ਨੂੰ ਕਿਵੇਂ ਸਵਾਰੇ। ਪੁਰਸ਼ ਨੂੰ ਪ੍ਰਮਾਤਮਾ ਨੇ ਸ਼ਿੰਗਾਰ ਦਿੱਤਾ ਪਰ ਮੇਰਾ ਮੁਖੜਾ ਖ਼ਾਲੀ ਰਹਿ ਗਿਆ।

ਜੇਕਰ ਅਸੀਂ ਪਸ਼ੂ ਜਗਤ ਵਿਚ ਗ਼ੌਰ ਨਾਲ ਦੇਖੀਏ ਤਾਂ ਜਿੰਨਾ ਸੁੰਦਰ ਸ਼ੇਰ ਹੈ, ਸ਼ੇਰਨੀ ਉੱਨੀ ਸੁੰਦਰ ਨਹੀਂ ਹੈ। ਜਿੰਨਾ ਸੁੰਦਰ ਨਰ ਮੋਰ ਹੈ, ਉੱਨੀ ਸੁੰਦਰ ਮੋਰਨੀ ਨਹੀਂ ਹੈ। ਕਾਰਨ ਇਹ ਹੈ ਕਿ ਲੰਮੇ ਲੰਮੇ ਪੰਖ ਪ੍ਰਮਾਤਮਾ ਨੇ ਮੋਰ ਨੂੰ ਦਿੱਤੇ ਹਨ, ਮੋਰਨੀ ਨੂੰ ਨਹੀਂ। ਗਰਦਨ ਉੱਤੇ ਭਰਵੇਂ ਵਾਲ ਸ਼ੇਰ ਨੂੰ ਪਰੀਪੂਰਨ ਪ੍ਰਮਾਤਮਾ ਨੇ ਦਿੱਤੇ ਹਨ, ਸ਼ੇਰਨੀ ਨੂੰ ਨਹੀਂ। ਇਹ ਦਾੜ੍ਹਾ ਪਰੀਪੂਰਨ ਪ੍ਰਮਾਤਮਾ ਦਾ ਦਿੱਤਾ ਹੋਇਆ ਇਕ ਸ਼ਿੰਗਾਰ ਹੈ। ਜਿੰਨਾ ਮੁਰਗ਼ਾ ਖ਼ੂਬਸੂਰਤ ਹੈ, ਮੁਰਗ਼ੀ ਉੱਨੀ ਖ਼ੂਬਸੂਰਤ ਨਹੀਂ ਹੈ। ਪਸ਼ੂ ਜਗਤ ਦੀ ਮਦੀਨ ਆਪਣੇ ਆਪ ਉੱਤੇ ਖ਼ੁਸ਼ ਹੈ ਪਰ ਮਨੁੱਖੀ ਜਗਤ ਦੀ ਇਸਤਰੀ ਸੰਤੁਸ਼ਟ ਨਾ ਰਹਿ ਸਕੀ। ਇਸ ਦੇ ਅੰਦਰ ਹੀਣ ਭਾਵਨਾ ਪੈਦਾ ਹੋਈ। ਇਸ ਲਈ ਬਹੁਤ ਵੱਡਾ ਸਮਾਂ ਅਤੇ ਦੌਲਤ ਇਸਤਰੀ ਦੀ ਖ਼ਰਚ ਹੋਈ ਆਪਣੇ ਆਪ ਨੂੰ ਸਵਾਰਨ ਵਿਚ।

ਕੇਸ ਪ੍ਰਮਾਤਮਾ ਦਾ ਦਿੱਤਾ ਹੋਇਆ ਬਹੁਤ ਖ਼ੂਬਸੂਰਤ ਸ਼ਿੰਗਾਰ ਹੈ। ਦੁਆਪਰ

ਯੁੱਗ ਦੇ ਅਵਤਾਰੀ ਪੁਰਸ਼ ਸ੍ਰੀ ਕ੍ਰਿਸ਼ਨ, ਉਹਨਾਂ ਦੇ ਬਾਲ ਸਖਾ ਮਿੱਤਰ ਸਨ ਸੁਦਾਮਾ ਜੀ। ਪ੍ਰਾਲਬਧ ਅਨੁਸਾਰ ਸ੍ਰੀ ਕ੍ਰਿਸ਼ਨ ਤਾਂ ਦੁਆਰਕਾ ਦੇ ਰਾਜਾ ਬਣੇ, ਪਰ ਸੁਦਾਮਾ ਮੁਫ਼ਲਿਸ ਰਹਿ ਗਿਆ। ਇਕ ਦਿਨ ਭੁੱਖ ਨਾਲ ਵਿਲਕਦੀ ਹੋਈ ਪਤਨੀ ਅਤੇ ਭੁੱਖੇ ਬੱਚਿਆਂ ਨੂੰ ਦੇਖ ਕੇ ਇਹ ਅਣਖੀਲਾ ਬ੍ਰਾਹਮਣ ਸੋਚੀਂ ਪੈ ਗਿਆ। ਪਤਨੀ ਨੇ ਪ੍ਰੇਰਿਆ ਕਿ ਤੁਹਾਡਾ ਮਿੱਤਰ ਦੁਆਰਕਾ ਦਾ ਰਾਜਾ ਹੈ। ਜਾਉ ਤੁਸੀਂ ਉਸ ਦੇ ਕੋਲੋਂ ਕੁਝ ਮੰਗ ਕੇ ਲਿਆਉ। ਪਰ ਇਹ ਬ੍ਰਾਹਮਣ ਬੜਾ ਹੀ ਅਣਖੀਲਾ ਸੀ ਅਤੇ ਸੋਚਦਾ ਸੀ ਕਿ ਜਦੋਂ ਕਿਸੇ ਪਾਸੋਂ ਕੁਝ ਮੰਗੀਏ ਤਾਂ ਮੰਗਦਿਆਂ ਹੀ ਮਨੁੱਖ ਮੰਗਤਾ ਹੋ ਜਾਂਦਾ ਹੈ ਅਤੇ ਮੰਗਤੇ ਦਾ ਕੋਈ ਮਾਣ ਨਹੀਂ ਹੁੰਦਾ। ਇਕ ਬੜਾ ਸੁੰਦਰ ਅਖਾਣ ਹੈ -

*ਮੰਗਣ ਗਿਆ ਸੋ ਮਰ ਗਿਆ ਮੰਗਣ ਮੂਲ ਨ ਜਾਇ।*

ਪਰ ਮੁਫ਼ਲਸੀ ਅਤੇ ਭੁੱਖਮਰੀ ਨੇ ਇੰਨਾ ਮਜਬੂਰ ਕੀਤਾ ਕਿ ਸੁਦਾਮਾ ਮੰਗਣ ਲਈ ਚਲਾ ਗਿਆ। ਜਦੋਂ ਦੁਆਰ 'ਤੇ ਪਹੁੰਚਿਆ ਤਾਂ ਦੁਆਰਪਾਲ ਨੇ ਫੱਟੇ ਪੁਰਾਣੇ ਕੱਪੜੇ ਦੇਖ ਕੇ ਇਸ ਨੂੰ ਘ੍ਰਿਣਾ ਦੀ ਨਿਗਾਹ ਨਾਲ ਦੇਖਿਆ ਪਰ ਜਦੋਂ ਸੁਦਾਮੇ ਨੇ ਕਿਹਾ ਕਿ ਮੈਂ ਕ੍ਰਿਸ਼ਨ ਦਾ ਬਾਲ ਸਖਾ ਮਿੱਤਰ ਹਾਂ, ਮੈਨੂੰ ਅੰਦਰ ਜਾਣ ਦਿਉ ਤਾਂ ਦੁਆਰਪਾਲ ਅੰਦਰ ਜਾ ਕੇ ਸ੍ਰੀ ਕ੍ਰਿਸ਼ਨ ਨੂੰ ਪੁੱਛਦਾ ਹੈ ਕਿ ਤੁਹਾਡੇ ਬਾਲ ਸਖਾ ਮਿੱਤਰ ਆਏ ਹਨ। ਪੁੱਛਿਆ ਨਾਮ ਕੀ ਹੈ ? ਦੁਆਰਪਾਲ ਨੇ ਕਿਹਾ ਕਿ ਨਾਮ ਤਾਂ ਆਪਣਾ ਉਹ ਸੁਦਾਮਾ ਦੱਸਦਾ ਹੈ।

ਇਹ ਨਾਮ ਸੁਣਦਿਆਂ ਹੀ ਸ੍ਰੀ ਕ੍ਰਿਸ਼ਨ ਉੱਠੇ ਅਤੇ ਦੂਰੋਂ ਹੀ ਦੇਖ ਕੇ ਡੰਡਉਤ ਕੀਤੀ। ਭਾਈ ਗੁਰਦਾਸ ਜੀ ਲਿਖਦੇ ਹਨ -

*ਦੂਰਹੁੰ ਦੇਖਿ ਡੰਡਉਤ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ।*
*ਪਹਿਲੇ ਦੇ ਪਰਦਖਣਾ ਪੈਰੀ ਪੈਕੇ ਲੈ ਗਲਿ ਲਾਏ।*

*(ਵਾਰ ੧੦, ਪਉੜੀ ੯)*

ਪ੍ਰਕਰਮਾ ਕੀਤੀ, ਚਰਨਾਂ ਉੱਤੇ ਨਮਸਕਾਰ ਕੀਤੀ।

*ਚਰਣੋਦਕੁ ਲੈ ਪੈਰ ਧੋਇ ਸਿੰਘਾਸਣ ਉਤੇ ਬਿਠਾਏ ॥*
*ਪੁਛੇ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ ॥*

*(ਵਾਰ ੧੦, ਪਉੜੀ ੯)*

ਆਪਣੇ ਸਿੰਘਾਸਣ ਉੱਤੇ ਬਿਠਾਇਆ ਤੇ ਰੁਕਮਨੀ ਨੂੰ ਕਿਹਾ ਕਿ ਦਸਤਾਰ ਥਾਲ ਵਿਚ ਇਕ ਦਸਤਾਰ ਲਿਆਉ। ਉਹ ਸੋਨੇ ਦੀ ਥਾਲ ਵਿਚ ਪਗੜੀ ਲੈ ਕੇ ਆਈ। ਸ੍ਰੀ ਕ੍ਰਿਸ਼ਨ ਸੁਦਾਮੇ ਦੇ ਸਿਰ ਉੱਤੇ ਪਗੜੀ ਬੰਨ੍ਹਦੇ ਪਏ ਹਨ। ਹਾਲਾਂਕਿ ਉਸ ਦੇ ਤਨ ਉੱਤੇ ਝੱਗਾ ਵੀ ਸਹੀ ਨਹੀਂ ਸੀ, ਪੈਰਾਂ ਵਿਚ ਜੁੱਤੀ ਵੀ ਨਹੀਂ ਸੀ। ਇਸ ਦੀ ਫ਼ਿਕਰ ਨਹੀਂ ਕੀਤੀ, ਸਿਰ ਦੇ ਉੱਤੇ ਦਸਤਾਰ ਦੀ ਫ਼ਿਕਰ ਕੀਤੀ। ਉਸ ਦਿਨ ਤੋਂ ਬਾਅਦ ਸੰਸਾਰ ਵਿਚ ਦਸਤਾਰਬੰਦੀ ਅੱਜ ਤੱਕ ਲੋਕ ਕਰਦੇ ਆਏ ਹਨ। ਕਿਸੇ ਦੀ ਬੇਇੱਜ਼ਤੀ ਹੋ ਜਾਏ ਤਾਂ ਕਹਿ ਦਿੰਦੇ ਹਨ ਕਿ ਇਸ ਦੀ ਪੱਗ ਲੱਥ ਗਈ ਹੈ, ਪਰ ਇਹ ਧਾਰਮਿਕ ਲਿਬਾਸ ਹੈ, ਇਹ ਈਸ਼ਵਰੀ ਲਿਬਾਸ ਹੈ।

ਮਸਤਕ ਸਭ ਤੋਂ ਸਿਰਮੌਰ ਹੈ। ਕੇਸ ਅਤੇ ਦਸਤਾਰ ਪਰੀਪੂਰਨ ਪ੍ਰਮਾਤਮਾ ਦੀ ਬਖ਼ਸ਼ਿਸ਼ ਸਮਝ ਲੈਣੀ ਚਾਹੀਦੀ ਹੈ। ਸਾਰੇ ਕਕਾਰਾਂ ਵਿਚੋਂ ਕੇਸ ਸਿਰਮੌਰ ਹਨ। ਜੱਪਦਿਆਂ ਜੱਪਦਿਆਂ ਨਾਮ ਦੀ ਸ਼ਕਤੀ, ਜੋ ਮਸਤਕ ਵਿਚ ਜਮ੍ਹਾਂ ਹੁੰਦੀ ਹੈ, ਕੇਸ ਉਸ ਦੀ ਸੁਰੱਖਿਆ ਕਰਦੇ ਹਨ। ਜਿਵੇਂ ਤਸਵੀਰ ਸੁਭਾਇਮਾਨ ਹੈ ਸ਼ੀਸ਼ੇ ਕਰਕੇ, ਇਵੇਂ ਹੀ ਸਿੱਖ ਦੀ ਹੋਂਦ ਪ੍ਰਗਟ ਹੁੰਦੀ ਹੈ ਕੇਸਾਂ ਕਰਕੇ। ਜਿਸ ਦੀ ਮੱਤ ਉੱਤੇ ਗੁਰੂ ਦੇ ਵਿਚਾਰਾਂ ਦੀ ਮੋਹਰ ਲੱਗੀ ਹੋਈ ਹੈ, ਉਸੇ ਨੂੰ ਗੁਰਸਿੱਖ ਕਹਿੰਦੇ ਹਨ। ਮੱਥਾ ਟੇਕਣ ਦਾ ਮਤਲਬ ਹੈ ਕਿ ਹੇ ਗੁਰੂ! ਅੱਗੋਂ ਤੋਂ ਮੈਂ ਆਪਣੇ ਵਿਚਾਰਾਂ ਮੁਤਾਬਿਕ ਨਹੀਂ ਜੀਵਾਂਗਾ। ਮੱਥਾ ਟੇਕ ਕੇ ਜੇਕਰ ਕੋਈ ਆਪਣੇ ਵਿਚਾਰ ਅਰਪਣ ਨਾ ਕਰੇ ਅਤੇ ਗੁਰੂ ਦੇ ਵਿਚਾਰ ਲਵੇ ਨਾ ਤਾਂ ਗੁਸਤਾਖ਼ੀ ਮਾਫ਼! ਮੱਥਾ ਟੇਕਣਾ ਸਵਾਏ ਪਖੰਡ ਦੇ ਹੋਰ ਕੁਝ ਵੀ ਨਹੀਂ।

ਦੁਨੀਆਂ ਵਿਚ ਕਦੀ ਕਦਾਈਂ ਹੀ ਕੋਈ ਮੱਥਾ ਟੇਕਦਾ ਹੈ, ਨਹੀਂ ਤਾਂ ਨਿਰਾ ਦਿਖਾਵਾ ਹੀ ਹੈ। ਸਿਰ ਝੁਕਾਉਣ ਦਾ ਮਤਲਬ ਆਪਣੀ ਮੱਤ ਮੈਂ ਝੁਕਾ ਦਿੱਤੀ ਹੈ। ਹੇ ਗੁਰੂ! ਮੈਂ ਆਪਣੇ ਵਿਚਾਰ ਦੇ ਮੁਤਾਬਿਕ ਜੀਅ ਕੇ ਦੇਖ ਲਿਆ ਹੈ, ਕੁਝ ਨਹੀਂ ਮਿਲਿਆ। ਅੱਗੇ ਤੋਂ ਤੇਰੀ ਵਿਚਾਰ ਦੇ ਮੁਤਾਬਿਕ ਜੀਵਾਂਗਾ। ਗੁਰੂ ਕਹਿੰਦਾ ਵੀ ਹੈ ਕਿ ਲੈ ਜਾ ਤੂੰ ਮੇਰੇ ਵਿਚਾਰ।

ਭਗਤੀ ਗੁਰੂ ਦੀ ਮਤ ਤੋਂ ਬਿਨਾਂ ਨਹੀਂ ਹੋਵੇਗੀ। ਤੂੰ ਆਪਣੀ ਮੱਤ ਦੇ ਮੁਤਾਬਿਕ ਕਈ ਜਨਮ ਜੀਅ ਕੇ ਦੇਖ ਲਏ ਹਨ। ਅਗਲਾ ਜਨਮ ਤੂੰ ਗੁਰੂ ਦੀ ਮੱਤ ਦੇ ਮੁਤਾਬਿਕ ਜੀਅ ਦੇ ਦੇਖ। ਪਰ ਬੰਦੇ ਨੂੰ ਆਪਣੇ ਵਿਚਾਰਾਂ ਨਾਲ ਮੋਹ ਬੜਾ ਹੈ। ਆਪਣੇ ਵਿਚਾਰਾਂ ਨੂੰ ਤਿਆਗਣ ਲੱਗਿਆਂ ਬੰਦੇ ਨੂੰ ਬੜੀ ਔਖਿਆਈ

ਹੁੰਦੀ ਹੈ। ਆਪਣੀ ਮੱਤ ਦਾ ਦਾਨੀ ਕੋਈ ਨਹੀਂ ਬਣਦਾ। ਸਭ ਤੋਂ ਵੱਡਾ ਇਹੀ ਦਾਨ ਹੈ ਕਿ ਗੁਰੂ ਦੇ ਚਰਨਾਂ ਵਿਚ ਆਪਣੀ ਮੱਤ ਰੱਖ ਦੇਣੀ। ਇਸ ਤੋਂ ਵੱਡਾ ਹੋਰ ਕੋਈ ਦਾਨ ਨਹੀਂ।

ਗੁਰੂ ਦੀ ਮੱਤ ਲੈਣ ਲੱਗਿਆਂ ਬੰਦਾ ਡਰਦਾ ਹੈ ਤੇ ਆਪਣੀ ਮੱਤ ਭੇਟ ਕਰਨ ਲੱਗਿਆਂ ਵੀ ਬੰਦਾ ਡਰਦਾ ਹੈ। ਬੰਦਾ ਆਪਣੀ ਮੱਤ ਦੇ ਮੁਤਾਬਿਕ ਸ਼ਰਾਬ ਪੀ ਸਕਦਾ ਹੈ, ਪਰ ਜੇ ਲੈ ਗਿਆ ਗੁਰੂ ਦੀ ਮੱਤ ਤਾਂ ਨਹੀਂ ਪੀ ਸਕੇਗਾ। ਗੁਰੂ ਦੀ ਮੱਤ ਪੀਣ ਨਹੀਂ ਦੇਵੇਗੀ। ਗੁਰੂ ਦੀ ਮੱਤ ਨੇ ਅਗੰਮੀ ਰੱਸ ਪੈਦਾ ਕਰ ਦੇਣਾ ਹੈ।

ਮਨੁੱਖ ਆਪਣੀ ਮੱਤ ਦੇ ਮੁਤਾਬਿਕ ਗੁਰੂ ਦੀ ਮੋਹਰ ਨੂੰ ਬਰਬਾਦ ਕਰ ਸਕਦਾ ਹੈ। ਦਾੜ੍ਹੀ ਤਰਾਸ਼ ਸਕਦਾ ਹੈ, ਪਰ ਜੇਕਰ ਗੁਰੂ ਦੀ ਮੱਤ ਲੈ ਗਿਆ ਤਾਂ ਫਿਰ ਦਾੜ੍ਹੀ ਉਸ ਤਰ੍ਹਾਂ ਤਾਂ ਨਹੀਂ ਕਰ ਸਕਦਾ। ਕੰਘਾ ਹੀ ਫੇਰੇਗਾ, ਪਰ ਆਪਣੀ ਮੱਤ ਦੇ ਮੁਤਾਬਿਕ ਫੇਰ ਸਕਦਾ ਹੈ। ਮਨੁੱਖ ਆਪਣੀ ਮੱਤ ਦੇ ਮੁਤਾਬਿਕ ਤੰਬਾਕੂ ਪੀ ਸਕਦਾ ਹੈ, ਸਿਗਰਟ ਪੀ ਸਕਦਾ ਹੈ। ਪਰ ਜੇ ਗੁਰੂ ਦੀ ਮੱਤ ਲੈ ਗਿਆ ਤਾਂ ਗੁਰੂ ਦੀ ਮੱਤ ਨੇ ਰੱਸ ਹੀ ਅਜਿਹਾ ਦੇਣਾ ਹੈ ਕਿ ਸਿਗਰਟ ਹੱਥੋਂ ਛੁੱਟ ਜਾਂਦੀ ਹੈ।

ਹੇ ਗੁਰੂ! ਤੇਰੀ ਮੱਤ ਕਬੂਲ ਕਰਨੀ ਬੜੀ ਔਖੀ ਗੱਲ ਹੈ। ਜਿਹੜੇ ਗੁਰੂ ਦੀ ਮੱਤ ਦੇ ਮੁਤਾਬਿਕ ਜੀਊਂਦੇ ਹਨ, ਉਹਨਾਂ ਨੂੰ ਗੁਰਮੁਖ ਕਹਿੰਦੇ ਹਨ। ਜਿਹੜੇ ਆਪਣੀ ਮੱਤ ਦੇ ਮੁਤਾਬਿਕ ਜੀਉਂਦੇ ਹਨ, ਉਹਨਾਂ ਨੂੰ ਮਨਮੁਖ ਕਹਿੰਦੇ ਹਨ। ਕਦੀ ਕਦਾਈਂ ਹੀ ਕੋਈ ਗੁਰਮੁਖ ਬਣਦਾ ਹੈ। ਗੁਰੂ ਤੱਕ ਗੁਰਸਿੱਖ ਪਹੁੰਚਦਾ ਹੈ। ਮਨੁੱਖ ਦੁਨੀਆਂ ਦੇ ਰੱਸਾਂ ਵਿਚ ਉਲਝਿਆ ਹੋਇਆ ਹੈ।

ਸਾਧ ਸੰਗਤ ਜੀ! ਅਸੀਂ ਸਾਰੇ ਗੁਰੂ ਦੀ ਦੱਸੀ ਹੋਈ ਰਹਿਤ ਅਤੇ ਗੁਰੂ ਦੇ ਦੱਸੇ ਹੋਏ ਮਾਰਗ ਉੱਤੇ ਚੱਲੀਏ। ਗੁਰੂ ਦੇ ਸਿੱਖ ਬਣੀਏ ਤਾਂ ਜੋ ਸਾਡਾ ਦੁਨੀਆਂ 'ਤੇ ਆਇਆ ਹੋਇਆ ਸਫ਼ਲਾ ਹੋ ਸਕੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਸਤਿਗੁਰੂ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ। ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

# ਜੀਵਨ-ਜਾਚ ਤੇ ਅੰਮ੍ਰਿਤ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਵਿਚ ਜੁੜ ਬੈਠੇ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥* (ਅੰਗ ੧)
*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥*
*ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥*
(ਅੰਗ ੬੪੪)

ਮਨੁੱਖ ਦੇ ਪ੍ਰਾਣਾਂ ਵਿਚ ਬੜੀ ਪ੍ਰਬਲ ਪਿਆਸ ਹੈ ਜੀਉਣ ਦੀ ਅਤੇ ਜੀਉਣ ਲਈ ਸਾਰੀਆਂ ਲੋੜਾਂ ਚਾਹੀਦੀਆਂ ਹਨ, ਪਰ ਪ੍ਰਥਮ ਪਿਆਸ ਤਾਂ ਜੀਵਨ ਦੀ ਹੀ ਹੈ। ਭੈਅ ਤਾਂ ਮਨੁੱਖ ਨੂੰ ਮੌਤ ਦਾ ਹੀ ਹੈ, ਹੋਰ ਕੋਈ ਨਹੀਂ ਹੈ। ਜਿਥੇ ਵੀ ਮਨੁੱਖ ਭੈਭੀਤ ਹੋਵੇ, ਸਮਝ ਲਉ ਕੁਝ ਨਾ ਕੁਝ ਇਸ ਦਾ ਖ਼ਤਮ ਹੋਣ ਵਾਲਾ ਹੈ ਜਾਂ ਖ਼ਤਮ ਹੋਣ ਦੀ ਸੰਭਾਵਨਾ ਹੈ। ਚਾਹਤ ਅਤੇ ਲਾਲਸਾ ਜੀਵਨ ਦੀ ਹੈ ਅਤੇ ਪ੍ਰਬਲ ਭੈਅ ਮੌਤ ਦਾ ਹੈ।

ਜੇਕਰ ਭਾਰਤ ਦੇ ਸਨਾਤਨ ਚਿੰਤਨ ਨੂੰ ਦੇਖੀਏ, ਉਪਨਿਸ਼ਦਾਂ ਦੇ ਰਿਸ਼ੀਆਂ ਨੂੰ ਦੇਖੀਏ, ਪੁਰਾਤਨ ਪ੍ਰਸੰਗਾਂ ਨੂੰ ਦੇਖੀਏ ਤਾਂ ਜੀਵਨ ਦਾ ਦਾਤਾ ਵਿਸ਼ਨੂੰ ਹੈ। ਮੌਤ ਦਾ ਦੇਣ ਵਾਲਾ ਸ਼ਿਵ ਜੀ ਹੈ। ਬ੍ਰਹਮੇ ਨੇ ਸੰਸਾਰ ਬਣਾਇਆ, ਉਸ ਦਾ ਕੋਈ ਮੰਤਵ ਨਹੀਂ। ਬਣ ਗਿਆ ਸੰਸਾਰ ਸੋ ਬਣ ਗਿਆ। ਹੁਣ ਤਾਂ ਲਾਲਸਾ ਜੀਵਨ ਦੀ ਅਤੇ ਭੈਅ ਮੌਤ ਦਾ ਹੈ। ਵਿਸ਼ਨੂੰ ਨਾਲ ਲੱਛਮੀ ਹੈ। ਜੀਵਨ ਅਤੇ ਜੀਵਨ ਦੀਆਂ ਸਾਰੀਆਂ ਲੋੜਾਂ ਦੀ ਪੂਰਤੀ ਅਤੇ ਸ਼ਿਵਜੀ ਦੇ ਗਲੇ ਵਿਚ ਫ਼ਨੀਅਰ ਨਾਗ ਹੈ। ਮੁਰਦਿਆਂ ਦੀ ਗੋਦੜੀ ਦੀ ਮਾਲਾ ਹੈ। ਸ਼ਿਵਜੀ ਦਾ ਵਸੇਬਾ

ਸ਼ਮਸ਼ਾਨ ਘਾਟ ਦਾ ਹੈ।

ਜੀਵਨ ਦਾ ਦੇਵਤਾ ਲੱਛਮੀ ਨਾਲ, ਪਦਾਰਥਾਂ ਨਾਲ ਸੰਬੰਧਿਤ ਹੈ। ਜੀਵਨ ਦੇ ਦੇਵਤੇ ਦੀ ਪੂਜਾ ਇਸ ਲਈ ਹੈ ਕਿ ਜੀਵਨ ਬਣਿਆ ਰਹੇ। ਮੌਤ ਦੇ ਦੇਵਤੇ ਦੀ ਪੂਜਾ ਇਸ ਲਈ ਹੈ ਕਿ ਘੱਟੋ-ਘੱਟ ਮੌਤ ਸਾਡੇ ਘਰ ਤਾਂ ਨਾ ਆਵੇ। ਮਨੁੱਖ ਕਿੰਨਾ ਜੀਉਣਾ ਚਾਹੁੰਦਾ ਹੈ ? ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬੜਾ ਸੁੰਦਰ ਚਿਤਰਨ ਕੀਤਾ ਹੈ -

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥* (ਅੰਗ ੨)

ਜੇ ਕਿਤੇ ਉਮਰ ਚਾਰ ਜੁੱਗਾਂ ਦੀ ਹੋ ਜਾਏ, ਲੱਖਾਂ ਜੁੱਗਾਂ ਦੀ ਹੋ ਜਾਏ ਤੇ ਫਿਰ ਹੋਰ ਦੱਸ ਗੁਣਾ ਹੋ ਜਾਏ, ਹੋਰ ਦੱਸ ਗੁਣਾ ਹੋ ਜਾਏ ਅਤੇ ਸਿਰਫ਼ ਜੀਵਨ ਹੀ ਇੰਨਾ ਲੰਬਾ ਨਾ ਹੋਵੇ -

*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥* (ਅੰਗ ੨)

ਨਉ ਖੰਡ ਪ੍ਰਿਥਵੀ ਵਿਚ ਪੂਜਾ ਅਤੇ ਪਰਤਿਸ਼ਠਾ ਹੋਵੇ। ਸਤਿਕਾਰ ਲਈ ਸਾਰੇ ਪਰਤਿਸ਼ਠਿਤ ਲੋਕ ਨਾਲ ਚੱਲਣ ਤੇ ਸਨਮਾਨ ਦੇਣ। ਮਹਾਰਾਜ ਨੇ ਮਨੁੱਖ ਦੀ ਇਸ ਮੰਗ ਨੂੰ ਬੜੇ ਸੋਹਣੇ ਢੰਗ ਨਾਲ ਸਮਝਾਇਆ ਹੈ -

*ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥* (ਅੰਗ ੨)

ਪ੍ਰਾਣਾਂ ਵਿਚ ਹੋਰ ਵੀ ਪਿਆਸ ਹੈ। ਸਾਰੇ ਮੈਨੂੰ ਚੰਗਾ ਚੰਗਾ ਕਰਕੇ ਕਹਿਣ।

*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥* (ਅੰਗ ੨)

ਜੇ ਨਉ ਖੰਡ ਪ੍ਰਿਥਵੀ ਦੇ ਮਨੁੱਖਾਂ ਦੀ ਨਿਗਾਹ ਦੇ ਥੱਲੇ ਵੀ ਕੋਈ ਆ ਜਾਏ, ਲੱਖਾਂ ਸਾਲ ਦੀ ਉਸ ਦੀ ਉਮਰ ਹੋ ਜਾਏ, ਫਿਰ ਵੀ ਜੇ ਪ੍ਰਮਾਤਮਾ ਦੀ ਨਿਗਾਹ ਵਿਚ ਨਹੀਂ ਆਇਆ ਤਾਂ ਕੁਝ ਵੀ ਨਹੀਂ। ਲੰਮੇ ਜੀਵਨ ਦੀ ਲਾਲਸਾ ਅਤੇ ਮੌਤ ਦਾ ਭੈਅ, ਬਸ, ਇਹਨਾਂ ਹੀ ਦੋਨਾਂ ਉਲਝਣਾਂ ਵਿਚ ਮਨੁੱਖ ਦਾ ਜੀਵਨ ਬਤੀਤ ਹੁੰਦਾ ਹੈ ਤੇ ਬਾਰ ਬਾਰ ਬਤੀਤ ਹੁੰਦਾ ਹੈ। ਮਨੁੱਖ ਬਾਰ ਬਾਰ ਜੰਮਦਾ ਹੈ, ਜੀਵਨ ਦੀ ਲਾਲਸਾ ਅਤੇ ਮਰਨ ਦੇ ਭੈਅ ਵਿਚ ਹੀ ਇਕ ਦਿਨ ਮਰ ਜਾਂਦਾ ਹੈ।

ਆਦਿ ਕਾਲ ਤੋਂ ਮਨੁੱਖ ਦੀ ਤਲਾਸ਼ ਰਹੀ ਹੈ ਅੰਮ੍ਰਿਤ ਜੋ ਮ੍ਰਿਤੂ ਤੋਂ ਰਹਿਤ

ਹੋਵੇ। ਜਿਸ ਵਿਚ ਮੌਤ ਨਹੀਂ। ਹਰ ਮਨੁੱਖ ਜੀਵਨ ਨੂੰ ਅੰਮ੍ਰਿਤ ਬਣਾਉਣਾ ਚਾਹੁੰਦਾ ਹੈ ਅਤੇ ਹਰ ਮਨੁੱਖ ਹੀ ਕਿਉਂ, ਮੌਤ ਤਾਂ ਪਸ਼ੂ ਪੰਛੀਆਂ ਨੂੰ ਵੀ ਨਹੀਂ ਚਾਹੀਦੀ। ਅੰਮ੍ਰਿਤ ਦੀ ਮੰਗ ਪ੍ਰਥਮ ਹੈ। ਇਸ ਅੰਮ੍ਰਿਤ ਦੇ ਕੁੰਭ ਨੂੰ ਕੋਈ ਪ੍ਰਗਟ ਕਰ ਸਕੇ, ਇਸ ਲਈ ਪ੍ਰੇਰਨਾ ਚਾਹੀਦੀ ਹੈ। ਜ਼ਿੰਮੇਵਾਰੀ ਚਾਹੀਦੀ ਹੈ। ਇਸ ਦੇ ਲਈ ਇਕ ਤੜਪ ਚਾਹੀਦੀ ਹੈ। ਇਸ ਦੇ ਲਈ ਸਾਧਨਾ ਚਾਹੀਦੀ ਹੈ।

ਅਸੀਂ ਦੇਖਦੇ ਹਾਂ ਕਿ ਹੈਂਡਪੰਪ ਨੂੰ ਗੇੜਨ ਨਾਲ ਜਦੋਂ ਪਾਣੀ ਨਾ ਨਿਕਲੇ ਤਾਂ ਉਪਰੋਂ ਪਾਣੀ ਪਾਉਂਦੇ ਹਾਂ। ਫਿਰ ਪਾਣੀ ਨਿਕਲਣਾ ਆਰੰਭ ਹੁੰਦਾ ਹੈ। ਆਦਿ ਕਾਲ ਤੋਂ ਮਹਾਂਪੁਰਸ਼ ਕੋਸ਼ਿਸ਼ ਕਰਦੇ ਰਹੇ ਹਨ ਬਾਹਰੋਂ ਅੰਮ੍ਰਿਤ ਪਿਲਾਉਣ ਦੀ ਤਾਂ ਜੋ ਅੰਦਰ ਦਾ ਅੰਮ੍ਰਿਤ ਪ੍ਰਗਟ ਹੋ ਜਾਏ। ਇਹ ਇਕ ਵਿਧੀ ਰਹੀ ਹੈ। ਬਾਹਰੋਂ ਅੰਮ੍ਰਿਤ ਦਾ ਸੰਬੰਧ ਸਥਾਪਿਤ ਕਰਕੇ ਜੀਵਨ ਦੇ ਅੰਦਰੋਂ ਅੰਮ੍ਰਿਤ ਨੂੰ ਪ੍ਰਗਟ ਕਰਨਾ, ਇਹ ਸਾਧਨਾ ਧਾਰਮਿਕ ਜਗਤ ਵਿਚ ਆਦਿ ਕਾਲ ਤੋਂ ਚੱਲੀ ਆ ਰਹੀ ਹੈ। ਇਸ ਦੀ ਤਲਾਸ਼ ਆਦਿ ਕਾਲ ਤੋਂ ਚੱਲੀ ਆ ਰਹੀ ਹੈ ਅਤੇ ਇਹੀ ਪਿਆਸ ਮਨੁੱਖ ਦੇ ਪ੍ਰਾਣਾਂ ਵਿਚ ਵੀ ਹੈ।

ਵੱਖ-ਵੱਖ ਰਹਿਬਰੀ ਪੁਰਸ਼ਾਂ ਨੇ ਆਪਣੇ ਢੰਗ ਨਾਲ ਜ਼ਰੂਰ ਅਜਿਹਾ ਜਲ, ਜਿਸ ਵਿਚ ਉਹਨਾਂ ਨੇ ਮੰਤਰ ਪੜ੍ਹੇ, ਜਿਸ ਵਿਚ ਉਹਨਾਂ ਨੇ ਆਪਣੀਆਂ ਅਧਿਆਤਮਕ ਤਰੰਗਾਂ ਪ੍ਰਵੇਸ਼ ਕੀਤੀਆ, ਆਬੇ-ਹਯਾਤ ਚਰਨਾਮ੍ਰਿਤ। ਇਸ ਤਰ੍ਹਾਂ ਦੀ ਪ੍ਰਥਾ ਬਹੁਤ ਲੰਮੇ ਸਮੇਂ ਤੋਂ ਚੱਲੀ ਆ ਰਹੀ ਹੈ।

ਕਹਿੰਦੇ ਹਨ, ਜੱਪ ਤੱਪ ਦਾ ਅਸਰ ਪਾਣੀ ਉੱਤੇ ਬਹੁਤ ਜ਼ਿਆਦਾ ਹੁੰਦਾ ਹੈ। ਪਾਣੀ ਸਾਰਿਆਂ ਦੀ ਪਿਆਸ ਬੁਝਾਉਂਦਾ ਹੈ, ਪਰ ਪਾਣੀ ਵਾਈਬ੍ਰੇਸ਼ਨ ਨੂੰ, ਅਧਿਆਤਮਕ ਤਰੰਗਾਂ ਨੂੰ ਖ਼ੁੱਦ ਪੀ ਜਾਂਦਾ ਹੈ। ਅਜਿਹਾ ਬਹੁਤ ਲੰਮੇ ਸਮੇਂ ਤੋਂ ਜਤੀਸ਼ਵਰ ਤੇ ਸਮਝਦਾਰ ਲੋਕਾਂ ਦੀ ਪਕੜ ਵਿਚ ਆਇਆ। ਫਿਰ ਇਹ ਵੀ ਦੇਖਿਆ ਗਿਆ ਹੈ ਕਿ ਜਿਸ ਮਨੁੱਖ ਦਾ ਜੀਵਨ ਅੰਮ੍ਰਿਤਮਈ ਹੋ ਗਿਆ ਹੈ, ਉਹ ਜਿਥੇ ਵੀ ਕਦਮ ਰੱਖਦਾ ਹੈ, ਉਹ ਧੂੜ ਵੀ ਅਕਸੀਰ ਹੋ ਜਾਂਦੀ ਹੈ, ਉਹ ਧੂੜ ਵੀ ਮਹਾਨ ਹੋ ਜਾਂਦੀ ਹੈ। ਉਸੁ ਉੱਪਰ ਵੀ ਅਸਰ ਪੈਂਦਾ ਹੈ।

ਭਾਰਤ ਵਿਚ ਚਰਨਾਮ੍ਰਿਤ ਦੀ ਰਸਮ ਬਹੁਤ ਪੁਰਾਣੀ ਹੈ। ਸਨਾਤਨੀ ਮੰਦਿਰਾਂ ਵਿਚ ਚਰਨਾਮ੍ਰਿਤ ਦਾ ਪ੍ਰਸ਼ਾਦ ਸਮਝਿਆ ਜਾਂਦਾ ਹੈ - ਚਰਨਾਂ ਦਾ ਧੋਤਾ ਹੋਇਆ ਜਲ। ਕਿਹੜੇ ਚਰਨਾਂ ਦਾ ? ਜਿਸ ਦਾ ਜੀਵਨ ਅੰਮ੍ਰਿਤਮਈ ਹੋ ਗਿਆ, ਉਸ ਦੇ

ਪੈਰ ਅੰਮ੍ਰਿਤਮਈ ਹਨ। ਉਸ ਦੇ ਹੱਥ ਅੰਮ੍ਰਿਤਮਈ ਹਨ। ਕਿਉਂਕਿ ਉਸ ਦਾ ਜੀਵਨ ਅੰਮ੍ਰਿਤਮਈ ਹੈ। ਉਸ ਦੀ ਸੋਚਣੀ ਅੰਮ੍ਰਿਤਮਈ ਹੈ। ਉਸ ਦੀ ਦ੍ਰਿਸ਼ਟੀ ਅੰਮ੍ਰਿਤਮਈ ਹੈ। ਇਸ ਲਈ ਉਸ ਦੇ ਬਚਨਾਂ ਦੀਆਂ ਲਹਿਰਾਂ ਜਲ ਨੂੰ ਛੂਹ ਜਾਣ ਤਾਂ ਜਲ ਅੰਮ੍ਰਿਤਮਈ ਹੋ ਜਾਂਦਾ ਹੈ। ਉਹ ਜਲ ਗੁਰੂ ਦੇ ਚਰਨਾਂ ਨੂੰ ਛੂਹ ਜਾਏ ਤਾਂ ਉਹ ਜਲ ਚਰਨਾਮ੍ਰਿਤ ਬਣ ਜਾਂਦਾ ਹੈ।

ਬਹੁਤ ਪੁਰਾਣੇ ਸਮੇਂ ਤੋਂ ਚਰਨਾਮ੍ਰਿਤ ਦੀ ਪ੍ਰਥਾ ਭਾਰਤ ਵਿਚ ਪ੍ਰਚੱਲਿਤ ਸੀ ਅਤੇ ਅਜੇ ਵੀ ਸਨਾਤਨ ਜਗਤ ਵਿਚ ਪ੍ਰਚੱਲਤ ਹੈ। ਗੁਰੂ ਘਰ ਵਿਚ ਵੀ ਇਹੀ ਪ੍ਰਥਾ ਸੀ। ਸਿੱਖੀ ਦਾ ਦਾਇਰਾ ਵੱਧਣ ਲੱਗ ਪਿਆ ਤਾਂ ਚਰਨਾਮ੍ਰਿਤ ਦੇਣ ਵਾਲੇ ਹੋਰ ਪਰਤਿਸ਼ਠਿਤ ਲੋਕ ਲੱਭਣੇ ਜ਼ਰੂਰੀ ਸਨ ਤਾਂ ਧੰਨ ਗੁਰੂ ਅਮਰਦਾਸ ਜੀ ਨੇ 22 ਮੰਜੀਆਂ ਬਖ਼ਸ਼ਿਸ਼ ਕੀਤੀਆਂ। ਮੰਜੀ ਨੂੰ ਹੀ ਪਰਸ਼ੀਅਨ ਵਿਚ ਮਸਲਤ ਕਹਿੰਦੇ ਹਨ ਤੇ ਮਸਲਤ ਦਾ ਹੀ ਪੰਜਾਬੀ ਉਚਾਰਨ ਹੋ ਗਿਆ ਮਸੰਦ। 22 ਮਸੰਦਾਂ ਦੀ ਪ੍ਰਥਾ ਧੰਨ ਗੁਰੂ ਅਮਰਦਾਸ ਜੀ ਨੇ ਚਲਾਈ। ਇਹਨਾਂ ਵਿਚ 3 ਬੀਬੀਆਂ ਸਨ ਤੇ 19 ਪੁਰਸ਼ ਸਨ। ਵੱਖ-ਵੱਖ ਇਲਾਕਿਆਂ ਵਿਚ ਇਹ ਸਿੱਖੀ ਦਾ ਪ੍ਰਚਾਰ ਕਰਕੇ ਅਤੇ ਚਰਨਾਮ੍ਰਿਤ ਪਿਲਾ ਕੇ ਗੁਰੂ ਘਰ ਨਾਲ ਜੋੜਦੇ ਸਨ। ਇਸ ਤਰ੍ਹਾਂ ਸਿੱਖੀ ਦਾ ਵਾਧਾ ਹੁੰਦਾ ਗਿਆ।

ਸਹਿਜੇ ਸਹਿਜੇ ਇਹਨਾਂ ਮਸੰਦਾਂ ਦਾ ਕੁਝ ਜੱਪ ਤੱਪ ਘਟਣਾ ਸ਼ੁਰੂ ਹੋਇਆ। ਬਾਹਰੋਂ ਪੂਜਾ ਪ੍ਰਤਿਸ਼ਠਾ ਵੱਧ ਗਈ ਅਤੇ ਅੰਦਰੋਂ ਜੱਪ ਤੱਪ ਘੱਟਦਾ ਗਿਆ। ਕੋਈ ਵਿਰਲਾ ਹੀ ਹੁੰਦਾ ਹੈ ਕਿ ਜਿੰਨੀ ਪੂਜਾ ਪ੍ਰਤਿਸ਼ਠਾ ਉਸ ਦੇ ਅੰਦਰ ਵਧੇ, ਧਨ-ਸੰਪਦਾ ਵਧੇ, ਓਨਾ ਹੀ ਉਸ ਦੇ ਹਿਰਦੇ ਵਿਚ ਜੱਪ ਤੱਪ ਵਧੇ ਤਾਂ ਜੋ ਸੰਤੁਲਨ ਕਾਇਮ ਰਹੇ ਪ੍ਰੰਤੂ ਅਜਿਹਾ ਹਮੇਸ਼ਾ ਘੱਟ ਹੀ ਹੁੰਦਾ ਹੈ। ਜਿਵੇਂ ਹੀ ਧਨ ਵੱਧਦਾ ਹੈ, ਧਰਮ ਘੱਟਦਾ ਹੈ। ਜਿਵੇਂ ਹੀ ਬਾਹਰ ਦੇ ਸੁੱਖ ਵੱਧਦੇ ਹਨ, ਅੰਦਰੂਨੀ ਸੁੱਖਾਂ ਨਾਲ ਮਨੁੱਖ ਸਹਿਜੇ ਸਹਿਜੇ ਸੰਬੰਧ ਤੋੜ ਦਿੰਦਾ ਹੈ। ਧਨ ਦੇ ਘਰ ਵਿਚ ਅੰਬਾਰ ਲੱਗੇ ਹਨ ਪਰ ਪੂਜਾ, ਪ੍ਰਚਾਰ ਤੇ ਪ੍ਰਤਿਸ਼ਠਾ ਘੱਟ ਹੋਣ ਲੱਗ ਪਈ।

ਸਹਿਜੇ ਸਹਿਜੇ ਗੁਰੂ ਦੇ ਸਿੱਖ ਬਣਾਉਣ ਦੀ ਖ਼ਾਤਿਰ ਇਹਨਾਂ ਦੇ ਅੰਦਰ ਇਹ ਲਾਲਸਾ ਜਾਗੀ ਕਿ ਆਪਣੇ ਸਿੱਖ ਬਣਾਈਏ। ਲਿਹਾਜ਼ਾ ਕਾਰ-ਭੇਟ ਮਿਲਦੀ ਸੀ ਗੁਰਦੁਆਰੇ ਬਣਾਉਣ ਲਈ, ਸਰੋਵਰ ਬਣਾਉਣ ਲਈ, ਧਰਮਸ਼ਾਲਾ ਬਣਾਉਣ ਲਈ ਅਤੇ ਲੰਗਰ ਚਲਾਉਣ ਲਈ ਪ੍ਰੰਤੂ ਉਹ ਕਾਰ-ਭੇਟਾ ਪੂਰੀ ਦੀ ਪੂਰੀ ਆਪਣੇ

ਕੋਲ ਰੱਖਣ ਲੱਗ ਪਏ। ਇਹਨਾਂ ਵਿਚੋਂ ਕੁਝ ਨੇ ਤਾਂ ਗੁਰੂ ਹੋਣ ਦੇ ਦਾਅਵੇ ਵੀ ਕਰ ਦਿੱਤੇ ਅਤੇ ਸਹਿਜੇ ਸਹਿਜੇ ਉਹ ਭ੍ਰਸ਼ਟ ਹੁੰਦੇ ਗਏ। ਲੋਭ ਦੇ ਮਾਰੇ ਹੋਏ ਵਾਸ਼ਨਾ ਵਿਚ ਗ੍ਰਸੇ ਗਏ ਅਤੇ ਵਾਸ਼ਨਾ ਦੇ ਗ੍ਰਸੇ ਹੋਏ ਪਰਬਲ ਹੰਕਾਰ ਵਿਚ ਡੁੱਬ ਗਏ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੱਕ ਪਹੁੰਚ ਕੇ ਇਹ ਮਸੰਦ ਜਦੋਂ ਦੁਰਾਚਾਰ ਦੀ ਇੰਤਿਹਾ ਤੱਕ ਪਹੁੰਚ ਗਏ ਸਨ ਤਾਂ ਇਸ ਪ੍ਰਥਾ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਤਮ ਕਰ ਦਿੱਤਾ। ਉਹਨਾਂ ਕਿਹਾ ਕਿ ਭਾਵੇਂ ਸਿੱਖ ਅਨੁਭਵੀ ਹੈ, ਗਿਆਨੀ ਹੈ ਅਤੇ ਕਈ ਵਾਰੀ ਹੋ ਸਕਦਾ ਹੈ ਕਿ ਉਸ ਦਾ ਹਾਜ਼ਮਾ ਕਮਜ਼ੋਰ ਹੋਵੇ ਪਰੰਤੂ ਉਹ ਬਾਹਰ ਦੀ ਪ੍ਰਤਿਸ਼ਠਾ ਅਤੇ ਧਨ ਸੰਪਦਾ ਨੂੰ ਹਜ਼ਮ ਨਾ ਕਰ ਸਕੇ।

ਅਸੀਂ ਖ਼ੁੱਦ ਹੀ ਦੇਖਦੇ ਹਾਂ ਕਿ ਕੋਈ ਮਨੁੱਖ ਮਿਹਨਤ ਕਰਕੇ ਜਗਤ ਵਿਚ ਧਨ ਕਮਾ ਤਾਂ ਲੈਂਦਾ ਹੈ ਪਰ ਧਨ ਦੀ ਸਹੀ ਵਰਤੋਂ, ਧਨ ਦੀ ਹਿਫ਼ਾਜ਼ਤ ਅਤੇ ਧਨ ਦਾ ਵਿਸਥਾਰ ਕਰਨਾ ਕਿਸੇ ਕਿਸੇ ਨੂੰ ਹੀ ਆਉਂਦਾ ਹੈ।

ਅਧਿਆਤਮਕ ਆਨੰਦ ਥੋੜ੍ਹਾ ਬਹੁਤ ਪ੍ਰਾਪਤ ਕਰਕੇ ਜਦੋਂ ਮਸੰਦ ਚੋਟੀ ਦੇ ਧਨਾਢ ਹੋ ਗਏ, ਹੰਕਾਰੀ ਹੋ ਗਏ, ਦੁਰਾਚਾਰੀ ਹੋ ਗਏ, ਅਤਿਅੰਤ ਲੋਭੀ ਹੋ ਗਏ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਹ ਪ੍ਰਥਾ ਢਾਹ ਕੇ ਖੰਡੇ ਬਾਟੇ ਦਾ ਅੰਮ੍ਰਿਤ ਤੇ ਬਾਣੀ ਦਾ ਅੰਮ੍ਰਿਤ ਇਹ ਪ੍ਰਚੱਲਿਤ ਕੀਤਾ ਅਤੇ ਇਹ ਅਧਿਕਾਰ ਇਕ ਨੂੰ ਨਹੀਂ, ਪੰਜਾਂ ਨੂੰ ਦਿੱਤਾ। ਪੰਜ ਸਿੰਘ ਅੰਮ੍ਰਿਤ ਛਕਾਇਆ ਕਰਨ। ਕਿਹੜੇ ਪੰਜ ? ਜਿਹੜੇ ਗੁਰੂ ਨੂੰ ਪਿਆਰੇ ਹਨ। ਜਿਨ੍ਹਾਂ ਦੇ ਰੋਮ ਰੋਮ ਵਿਚ ਗੁਰੂ ਦਾ ਪਿਆਰ ਹੈ। ਅਜਿਹੇ ਪੰਜ ਸਿੰਘ ਵਾਰੀ ਵਾਰੀ ਪੰਜ ਬਾਣੀਆਂ ਪੜ੍ਹਨ। ਜਪੁ ਜੀ ਸਾਹਿਬ, ਜਾਪੁ ਸਾਹਿਬ, ਸਵੱਯੇ, ਚੌਪਈ ਅਤੇ ਆਨੰਦ ਸਾਹਿਬ। ਪੰਜ ਸਿੰਘ ਆਪਣੀ ਦ੍ਰਿਸ਼ਟੀ ਨੂੰ, ਜੋ ਪਾਣੀ ਹੈ, ਉਸ ਦੇ ਵਿਚ ਲਗਾਉਣ ਤਾਂ ਕਿ ਹਿਰਦੇ ਨੂੰ ਜੋੜ ਕੇ ਪੜ੍ਹੀ ਹੋਈ ਬਾਣੀ ਬਿਰਤੀ ਨਾਲ ਇਸ ਪਾਣੀ ਵਿਚ ਪ੍ਰਵੇਸ਼ ਕਰ ਜਾਏ ਤਾਂ ਕਿ ਪਾਣੀ ਪਾਣੀ ਨਾ ਰਹੇ, ਉਹ ਪਾਣੀ ਅੰਮ੍ਰਿਤ ਬਣ ਜਾਏ।

ਹਿਰਦੇ ਵਿਚ ਲੋਭ ਹੈ ਤਾਂ ਅੱਖਾਂ ਦੇ ਰਾਹੀਂ ਪ੍ਰਗਟ ਹੁੰਦਾ ਹੈ। ਹਿਰਦੇ ਵਿਚ ਵਾਸ਼ਨਾ ਹੈ ਤਾਂ ਅੱਖਾਂ ਦੇ ਰਾਹੀਂ ਪ੍ਰਗਟ ਹੁੰਦੀ ਹੈ। ਹਿਰਦੇ ਵਿਚ ਪ੍ਰਬਲ ਹੰਕਾਰ ਹੈ ਤਾਂ ਅੱਖਾਂ ਰਾਹੀਂ ਪ੍ਰਗਟ ਹੁੰਦਾ ਹੈ। ਪਰ ਹਿਰਦੇ ਵਿਚ ਬਾਣੀ ਹੋਵੇ ਤਾਂ ਉਹ ਬਾਣੀ ਦਾ ਅੰਮ੍ਰਿਤ ਅੱਖਾਂ ਦੇ ਰਾਹੀਂ ਬਾਹਰ ਪ੍ਰਗਟ ਹੁੰਦਾ ਹੈ। ਉਸ ਅੱਖ ਨੂੰ ਇਕ ਟਿੱਕ

ਪਾਣੀ ਵਿਚ ਰੱਖਿਆ ਜਾਏ ਤਾਂ ਬਾਣੀ ਦਾ ਉਹ ਅੰਮ੍ਰਿਤ ਅੱਖਾਂ ਦੇ ਰਾਹੀਂ ਪਾਣੀ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਇਸ ਤਰ੍ਹਾਂ ਪੰਜ ਪਿਆਰੇ ਪੰਜ ਬਾਣੀਆਂ ਨੂੰ ਪੜ੍ਹ ਕੇ ਅੰਮ੍ਰਿਤ ਨੂੰ ਗੁਰ ਵਿਧੀ ਅਨੁਸਾਰ ਤਿਆਰ ਕਰਦੇ ਹਨ। ਇਹ ਪ੍ਰਥਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਚਲਾਈ। ਪਾਣੀ ਵਿਚ ਨਾਲ ਨਾਲ ਖੰਡਾ ਵੀ ਫੇਰੀ ਗਏ। ਖੰਡਾ ਸ਼ਕਤੀ ਦਾ ਪ੍ਰਤੀਕ ਹੈ, ਜਿਸ ਸ਼ਕਤੀ ਤੋਂ ਸਾਰਾ ਸੰਸਾਰ ਪੈਦਾ ਹੋਇਆ।

*ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੰਸਾਰ ਉਪਾਇਆ ॥*
*ਬ੍ਰਹਮਾ ਵਿਸ਼ਨੂੰ ਮਹੇਸ਼ ਕਰ ਉਤਪਤੀ ਦਾ ਖੇਲ ਬਣਾਇਆ ॥*

ਇਹ ਸਭ ਪਸਾਰਾ ਖੰਡੇ ਤੋਂ ਹੀ ਹੋਇਆ, ਸ਼ਕਤੀ ਤੋਂ ਹੀ ਹੋਇਆ। ਉਸੇ ਤੋਂ ਬਾਣੀ ਆਈ ਹੈ, ਉਸੇ ਤੋਂ ਸੰਸਾਰ ਆਇਆ ਹੈ, ਉਸੇ ਤੋਂ ਅੰਮ੍ਰਿਤ ਆਇਆ ਹੈ। ਇਸ ਤਰ੍ਹਾਂ ਬਾਣੀ ਰਾਹੀਂ ਪਾਣੀ ਵਿਚ ਸ਼ਕਤੀ ਦਾ ਪ੍ਰਵੇਸ਼, ਪ੍ਰਮਾਤਮਾ ਦਾ ਪ੍ਰਵੇਸ਼ ਹੋਇਆ। ਪੰਜ ਪਿਆਰੇ ਹੀ ਅਗਾਂਹ ਅੰਮ੍ਰਿਤ ਛਕਾਉਂਦੇ ਹਨ। ਜਿਨ੍ਹਾਂ ਦੇ ਅੰਦਰ ਅੰਮ੍ਰਿਤ ਦੀ ਤੜਪ ਪੈਦਾ ਹੋਈ ਹੈ, ਇਹ ਇਸ ਤਰ੍ਹਾਂ ਹੈ ਜਿਵੇਂ ਕਿਸੇ ਬੱਚੇ ਨੇ ਸਕੂਲ ਵਿਚ ਦਾਖ਼ਲਾ ਲੈਣਾ ਹੈ ਤਾਂ ਉਸ ਨੂੰ ਸਕੂਲ ਦੀ ਯੂਨੀਫ਼ਾਰਮ ਪਹਿਨਣੀ ਪੈਂਦੀ ਹੈ, ਸਕੂਲ ਵਿਚ ਦਾਖ਼ਲਾ ਲੈਣਾ ਪੈਂਦਾ ਹੈ।

ਸ਼ੁਰੂਆਤ ਵਿਚ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਫ਼ੀਸ ਸੀਸ ਦੀ ਮੰਗੀ ਸੀ। ਸਹਿਜੇ ਸਹਿਜੇ ਪੰਜ ਪਿਆਰੇ ਤਿਆਰ ਹੋ ਗਏ। ਇਸ ਤੋਂ ਬਾਅਦ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਇਹ ਪ੍ਰਥਾ ਚਲਾਈ ਗਈ ਤਾਂ ਇਥੇ ਭਾਵ ਉਹੀ ਰੱਖਣਾ ਸੀ ਕਿ ਸੀਸ ਗੁਰੂ ਦਾ ਹੈ। ਇਸ ਲਈ ਜੇ ਸੀਸ ਗੁਰੂ ਦਾ ਹੈ ਤਾਂ ਸੀਸ ਗੁਰੂ ਵਰਗਾ ਹੋਵੇ। ਇਸ ਤਰ੍ਹਾਂ ਗੁਰੂ ਘਰ ਵਿਚ ਚਰਨਾਮ੍ਰਿਤ ਦੀ ਥਾਂ ਖੰਡੇ ਬਾਟੇ ਦੇ ਅੰਮ੍ਰਿਤ ਦੀ ਪ੍ਰਥਾ ਚੱਲੀ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਪ੍ਰਥਾ ਤਿਆਰ ਕੀਤੀ ਤਾਂ ਦੇਖਣਾ ਵੀ ਚਾਹਿਆ ਕਿ ਵਾਕਈ ਇਹ ਸਿੰਘ ਅੱਗੇ ਅੰਮ੍ਰਿਤ ਛਕਾ ਸਕਣਗੇ। ਜਿਵੇਂ ਇਕ ਉਸਤਾਦ ਬੱਚਿਆਂ ਨੂੰ ਪੜ੍ਹਾਉਣ ਲਈ ਖ਼ੁੱਦ ਪੜ੍ਹਦਾ ਹੈ ਤੇ ਨਾਲ ਬੱਚਿਆਂ ਨੂੰ ਪੜ੍ਹਾਈ ਜਾਂਦਾ ਹੈ। ਫਿਰ ਬੱਚਿਆਂ ਨੂੰ ਕਹਿੰਦਾ ਹੈ ਕਿ ਹੁਣ ਤੁਸੀਂ ਸੁਣਾਉ। ਪਹਿਲਾਂ ਆਪ ਵਕਤਾ ਹੁੰਦਾ ਹੈ ਅਤੇ ਬੱਚੇ ਸ੍ਰੋਤੇ ਹੁੰਦੇ ਹਨ। ਫਿਰ ਬੱਚੇ ਵਕਤਾ ਬਣਦੇ ਹਨ ਤੇ ਉਸਤਾਦ ਸ੍ਰੋਤਾ ਬਣਦਾ ਹੈ, ਇਹ ਦੇਖਣ ਲਈ ਕਿ ਵਾਕਈ ਬੱਚਾ

ਨਿਪੁੰਨ ਹੋ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਦੇਖਣਾ ਚਾਹਿਆ ਕਿ ਵਾਕਈ ਇਹ ਪੰਜ ਮਹਾਨ ਹੋ ਗਏ ਹਨ ਅਤੇ ਜੋ ਕਾਰਜ ਮੈਂ ਚਾਹੁੰਦਾ ਹਾਂ, ਉਸ ਨੂੰ ਇਹ ਕਰ ਸਕਣਗੇ। ਇਹ ਸਾਰਾ ਕੁਝ ਕਰਨ ਤੋਂ ਬਾਅਦ ਕਿਹਾ ਕਿ ਹੁਣ ਤੁਸੀਂ ਮੈਨੂੰ ਅੰਮ੍ਰਿਤ ਛਕਾਉ। ਤੁਸੀਂ ਮੈਨੂੰ ਸੀਸ ਭੇਟ ਕੀਤਾ ਸੀ, ਮੈਂ ਸਰਬੰਸ ਭੇਟ ਕਰਾਂਗਾ। ਮੇਰੇ ਘਰ ਵਿਚ ਮਨ ਕਰਕੇ, ਤਨ ਕਰਕੇ, ਧਨ ਕਰਕੇ ਜੋ ਕੁਝ ਵੀ ਹੈ, ਸਭ ਕੁਝ ਤੁਹਾਡਾ ਹੈ।

ਸਤਿਗੁਰੂ ਆਪ ਇਹਨਾਂ ਪੰਜਾਂ ਤੋਂ ਅੰਮ੍ਰਿਤ ਦੀ ਦਾਤ ਲੈਂਦੇ ਹਨ ਇਹ ਸਮਝ ਕੇ ਕਿ ਇਹਨਾਂ ਵਿਚ ਮੇਰੀ ਝਲਕ ਹੈ। ਇਹਨਾਂ ਪੰਜਾਂ ਦਾ ਸਰੂਪ ਮੇਰਾ ਸਰੂਪ ਹੈ। ਇਹਨਾਂ ਵਿਚ ਤੇ ਮੇਰੇ ਵਿਚ ਕੋਈ ਭੇਦ ਨਹੀਂ ਰਿਹਾ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਇਹਨਾਂ ਕੋਲੋਂ ਅੰਮ੍ਰਿਤ ਦੀ ਦਾਤ ਲਈ। ਜਦੋਂ ਪੰਜਾਂ ਨੇ ਅੰਮ੍ਰਿਤ ਛਕਾਇਆ ਤਾਂ ਸਤਿਗੁਰੂ ਪ੍ਰਸੰਨ ਹੋ ਗਏ ਅਤੇ ਕਿਹਾ ਕਿ ਹਾਂ, ਤੁਸੀਂ ਤਾਂ ਹੁਣ ਸੰਪੰਨ ਹੋ ਗਏ ਹੋ ਤੇ ਤੁਸੀਂ ਸਿੱਖੀ ਦਾ ਸਹੀ ਪ੍ਰਚਾਰ ਕਰ ਸਕੋਗੇ। ਜਿਨ੍ਹਾਂ ਦੇ ਰੋਮ ਰੋਮ ਵਿਚ ਗੁਰੂ ਦਾ ਪਿਆਰ ਹੈ, ਉਹੀ ਗੁਰੂ ਨਾਲ ਜੋੜ ਸਕਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੀ ਜਿਨ੍ਹਾਂ ਉਪਰ ਬਖ਼ਸ਼ਿਸ਼ ਹੈ, ਪਿਆਰ ਨਾਲ ਭਰਿਆ ਹੋਇਆ ਗੁਰੂ ਦਾ ਪਿਆਰਾ ਹਿਰਦਾ ਹੈ ਤਾਂ ਅੰਮ੍ਰਿਤ ਛੱਕ ਕੇ ਉਸ ਦਾ ਜੀਵਨ ਅੰਮ੍ਰਿਤਮਈ ਹੋ ਜਾਂਦਾ ਹੈ। ਅੰਮ੍ਰਿਤ ਛੱਕ ਕੇ ਉਸ ਨੂੰ ਰਹਿਤ ਧਾਰਨ ਕਰਨੀ ਪੈਂਦੀ ਹੈ।

*ਰਹਿਣੀ ਰਹੈ ਸੋਈ ਸਿਖ ਮੇਰਾ ॥ ਉਹ ਸਾਹਿਬ ਮੈ ਉਸ ਕਾ ਚੇਰਾ ॥*

ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਕੀਤਾ -

*"ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਾਹਿ॥"* ਦਰਅਸਲ ਸਿੱਖ ਦਾ ਸਰੂਪ ਤਾਂ ਹੀ ਬਣਦਾ ਹੈ ਜੇਕਰ ਉਸ ਕੋਲ ਰਹਿਣੀ ਹੋਵੇ।

ਰਹਿਣੀ ਦੋ ਤਰ੍ਹਾਂ ਦੀ ਹੈ - ਮਾਨਸਿਕ ਅਤੇ ਸਰੀਰਕ। ਮਾਨਸਿਕ ਰਹਿਣੀ ਹੈ ਬਾਣੀ ਦਾ ਪਾਠ - ਜਪੁ ਜੀ ਸਾਹਿਬ, ਜਾਪੁ ਸਾਹਿਬ, ਚੌਪਈ ਸਾਹਿਬ, ਸਵੱਯੇ, ਆਨੰਦ ਸਾਹਿਬ। ਮੂਲ ਮੰਤਰ ਦਾ ਜਾਪ, ਵਾਹਿਗੁਰੂ ਮੰਤਰ ਦਾ ਜਾਪ। ਇਹ ਮਾਨਸਿਕ ਰਹਿਣੀ ਹੈ। ਤਨ ਉੱਤੇ ਪੰਜ ਕਕਾਰ ਇਹ ਸਰੀਰਕ ਰਹਿਣੀ ਹੈ। ਨਾ ਮਾਨਸਿਕ ਰਹਿਤ ਹੋਵੇ ਤੇ ਨਾ ਸਰੀਰਕ ਰਹਿਤ ਹੋਵੇ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਇਹ ਸਿੱਖ ਮੈਨੂੰ ਪਿਆਰਾ ਨਹੀਂ।

ਸਿੱਖ ਦਾ ਭੋਜਨ ਗੋਪਾਲ ਦਾ ਕੀਰਤਨ ਹੁੰਦਾ ਹੈ। ਤੁਸੀਂ ਕਹੋਗੇ ਕਿ ਕੀਰਤਨ ਕਿਵੇਂ ਭੋਜਨ ਹੋਵੇਗਾ ? ਗੁਰੂ ਅਰਜਨ ਦੇਵ ਜੀ ਲਿਖਦੇ ਹਨ -

**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥** (ਅੰਗ ੨੭੩)

ਜੋ ਬ੍ਰਹਮ ਗਿਆਨੀ ਹੈ, ਉਸ ਦੀ ਖ਼ੁਰਾਕ ਪ੍ਰਮਾਤਮਾ ਦਾ ਨਾਮ ਹੈ। ਹੁਣ ਸਾਨੂੰ ਇੰਨਾ ਪਤਾ ਹੈ ਕਿ ਭੋਜਨ ਤੋਂ ਹੀ ਤ੍ਰਿਪਤੀ ਮਿਲਦੀ ਹੈ ਪਰ ਮਨੁੱਖ ਨੂੰ ਅਜੇ ਇਹ ਬੋਧ ਨਹੀਂ ਹੈ ਕਿ ਭੋਜਨ ਤੋਂ ਵੀ ਤ੍ਰਿਪਤੀ ਮਿਲਦੀ ਹੈ। ਇਹ ਤਾਂ ਬੰਦੇ ਨੂੰ ਪਤਾ ਹੈ ਕਿ ਭੋਜਨ ਤੋਂ ਖ਼ੂਨ ਬਣਦਾ ਹੈ, ਪਰ ਅਜੇ ਇਹ ਵਿਸ਼ਵਾਸ ਨਹੀਂ ਬਣਿਆ ਕਿ ਭਜਨ ਤੋਂ ਵੀ ਤਾਕਤ ਮਿਲਦੀ ਹੈ। ਕਹਿੰਦੇ ਹਨ ਜਿਹੜਾ ਬੰਦਾ ਅੰਦਰੋਂ ਬੜਾ ਬੇਚੈਨ ਹੋਵੇ, ਦੁੱਖੀ ਹੋਵੇ ਤਾਂ ਦੁੱਖੀ ਬੰਦਾ ਜ਼ਿਆਦਾ ਖਾਂਦਾ ਹੈ। ਅੰਦਰ ਖ਼ਾਲੀ ਹੈ ਤਾਂ ਕਿਸ ਤਰ੍ਹਾਂ ਭਰੇ ? ਭੋਜਨ ਖਾਂਦਾ ਹੈ। ਬੰਦਾ ਬੜੇ ਖੇੜੇ ਵਿਚ ਹੋਵੇ ਤਾਂ ਉਸ ਦੀ ਖ਼ੁਰਾਕ ਘੱਟ ਜਾਂਦੀ ਹੈ। ਖ਼ੁਸ਼ੀ ਤਾਕਤ ਦਿੰਦੀ ਹੈ। ਵਿਅਕਤੀਗਤ ਤੌਰ 'ਤੇ ਜਿਹੜੀ ਖ਼ੁਸ਼ੀ ਹੈ ਤੇ ਜਿਸ ਨੂੰ ਨਾਮ ਦੀ ਖ਼ੁਸ਼ੀ ਮਿਲੀ ਹੋਵੇ, ਉਥੇ ਭੋਜਨ ਆਪਣੇ ਆਪ ਘੱਟ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਪੰਦਰਾਂ-ਪੰਦਰਾਂ ਦਿਨ ਕੁਝ ਨਹੀਂ ਸੀ ਛੱਕਿਆ ਅਤੇ ਮਰਦਾਨਾ ਫਿਰ ਵੀ ਉਥੇ ਮੰਗਦਾ ਹੈ ਤਾਂ ਇਸ ਵਿਚ ਉਸ ਦਾ ਕੋਈ ਕਸੂਰ ਨਹੀਂ ਹੈ। ਉਹ ਦੂਜੇ ਚੌਥੇ ਦਿਨ ਕਹਿ ਦਿੰਦਾ ਹੈ, ਬਾਬਾ! ਹੁਣ ਤਾਂ ਭੋਜਨ ਦਾ ਇੰਤਜ਼ਾਮ ਕਰ। ਜਾਂ ਫਿਰ ਜਿਸ ਤਰ੍ਹਾਂ ਦੀ ਮਸਤੀ ਤੇਰੇ ਕੋਲ ਹੈ, ਉਹ ਮਸਤੀ ਹੀ ਬਾਬਾ, ਮੈਨੂੰ ਵੀ ਦੇ।

ਬੰਗਾਲ ਵਿਚ ਇਕ ਮਾਤਾ ਹੋਈ ਸੀ, ਉਹ ਤਿੰਨ ਮਹੀਨੇ ਸਮਾਧੀ ਵਿਚ ਰਹੀ ਹੈ। ਅੰਦਰ ਬੜੀ ਖ਼ੁਸ਼ੀ ਵਿਚ ਰਹੀ। ਤਿੰਨ ਮਹੀਨਿਆਂ ਬਾਅਦ ਉਸ ਦਾ ਵਜ਼ਨ ਤੋਲਿਆ ਗਿਆ, ਕਿਉਂਕਿ ਉਸ ਨੇ ਤਿੰਨ ਮਹੀਨੇ ਕੁੱਝ ਨਹੀਂ ਸੀ ਖਾਧਾ, ਵਜ਼ਨ ਘੱਟਿਆ ਨਹੀਂ। ਕੋਈ ਕਮਜ਼ੋਰੀ ਨਹੀਂ ਆਈ। ਉਸ ਤੋਂ ਫਿਰ ਅੰਦਾਜ਼ਾ ਲਾਉਣਾ ਪੈਂਦਾ ਹੈ ਕਿ ਇਹ ਲੰਮੀਆਂ ਸਮਾਧੀਆਂ ਵਿਚ ਜਿਹੜੇ ਮਹਾਂਪੁਰਸ਼ ਹੁੰਦੇ ਸਨ, ਇਹ ਗੱਲਾਂ ਸਹੀ ਹਨ। ਇਹ ਤਾਕਤ ਉਸੇ ਤਰ੍ਹਾਂ ਹੈ। ਭੋਜਨ ਉਹ ਨਾਂ-ਮਾਤਰ ਲਵੇਗਾ ਤੇ ਵਾਸਤਵਿਕ ਉਸ ਦਾ ਜਿਹੜਾ ਭੋਜਨ ਹੈ, ਉਹ ਪ੍ਰਮਾਤਮਾ ਦਾ ਨਾਮ ਹੀ ਹੈ। ਉਹ ਕਦੀ ਨਾ ਪਰਾਈ ਨਿੰਦਾ ਕਰਦਾ ਹੈ ਤੇ ਨਾ ਸੁਣਦਾ ਹੈ। ਉਹ ਕਦੀ ਗੱਲ ਵਧਾ ਕੇ ਵੀ ਨਹੀਂ ਕਰਦਾ। ਉਹ ਨਾ ਉਸਤਤ ਕਰਦਾ ਹੈ ਤੇ ਨਾ

ਨਿੰਦਾ ਕਰਦਾ ਹੈ। ਗੱਲ ਵਧਾ ਕੇ ਕਰਨੀ ਇਹ ਉਸਤਤ ਹੈ ਤੇ ਗੱਲ ਘਟਾ ਕੇ ਕਰਨੀ ਇਹ ਨਿੰਦਾ ਹੈ। ਇਹ ਦੋਵੇਂ ਕਰਮ ਝੂਠੇ ਹਨ ਤੇ ਇਹਨਾਂ ਨਾਲ ਮਨ ਮੈਲਾ ਹੁੰਦਾ ਹੈ। ਇਹ ਦੋਵੇਂ ਕਰਮ ਬੰਦੇ ਨੂੰ ਢਹਿੰਦੀ ਕਲਾ ਵਿਚ ਲੈ ਜਾਂਦੇ ਹਨ।

ਮਨੋਵਿਗਿਆਨੀ ਅਜਿਹਾ ਕਹਿ ਰਹੇ ਹਨ ਕਿ ਜਾਂ ਤਾਂ ਗੱਲ ਵਧਾ ਕੇ ਕੀਤੀ ਜਾਂਦੀ ਹੈ ਅਤੇ ਜਾਂ ਗੱਲ ਘਟਾ ਕੇ ਕੀਤੀ ਜਾਂਦੀ ਹੈ। ਗੱਲ ਜਿੰਨੀ ਹੈ, ਓਨੀ ਨਹੀਂ ਕੀਤੀ ਜਾਂਦੀ। ਕੰਡੇ ਨੂੰ ਕੰਡਾ ਕਹਿ ਦੇਣਾ ਤੇ ਫੁੱਲ ਨੂੰ ਫੁੱਲ ਕਹਿ ਦੇਣਾ, ਇਹ ਗੱਲ ਸੱਚ ਹੈ, ਪਰੰਤੂ ਬੰਦਾ ਸੱਚ ਅਧੂਰਾ ਬੋਲਦਾ ਹੈ। ਕਈ ਵਾਰੀ ਫੁੱਲ ਨੂੰ ਫੁੱਲ ਤਾਂ ਕਹਿ ਦਿੰਦਾ ਹੈ, ਪਰ ਕੰਡੇ ਨੂੰ ਵੀ ਫੁੱਲ ਕਹਿ ਦਿੰਦਾ ਹੈ। ਸ਼ਰੀਫ਼ ਨੂੰ ਸ਼ਰੀਫ਼ ਕਹਿ ਦਿੰਦਾ ਹੈ ਪਰ ਬਦਮਾਸ਼ ਨੂੰ ਬਦਮਾਸ਼ ਕਹਿਣ ਤੋਂ ਡੱਰਦਾ ਹੈ। ਗੁਰਮੁਖ ਨੂੰ ਤਾਂ ਗੁਰਮੁਖ ਕਹਿ ਦਿੰਦਾ ਹੈ, ਪਰ ਦੁਸ਼ਟ ਨੂੰ ਦੁਸ਼ਟ ਕਹਿਣ ਦੀ ਇਸ ਵਿਚ ਹਿੰਮਤ ਨਹੀਂ। ਅਧੂਰਾ ਸੱਚ ਬੋਲਦਾ ਹੈ। ਜਿਹੜਾ ਅਧੂਰਾ ਸੱਚ ਬੋਲਦਾ ਹੈ, ਉਹ ਝੂਠ ਹੀ ਹੁੰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜ਼ਫ਼ਰਨਾਮੇ ਵਿਚ ਔਰੰਗਜ਼ੇਬ ਦੀਆਂ ਕੁੱਝ ਖ਼ੂਬੀਆਂ ਵੀ ਲਿਖੀਆਂ ਹਨ। ਸਾਹਿਬ ਕਹਿੰਦੇ ਹਨ, ਐ ਔਰੰਗਜ਼ੇਬ! ਇਕ ਤਾਂ ਪਰੀਪੂਰਨ ਪ੍ਰਮਾਤਮਾ ਨੇ ਤੈਨੂੰ ਖ਼ੂਬਸੂਰਤ ਬਣਾਇਆ ਹੈ। ਦੂਸਰਾ ਤੂੰ ਨਿਸ਼ਾਨਚੀ ਹੈਂ। ਤੀਸਰਾ ਤੂੰ ਨੀਤੀ ਦਾ ਬੜਾ ਪੰਡਿਤ ਹੈਂ। ਰਾਜਨੀਤਿਕ ਹੈਂ। ਚੌਥਾ ਤੂੰ ਰੋਜ਼ੇ ਵੀ ਰੱਖਦਾ ਹੈਂ, ਨਮਾਜ਼ ਵੀ ਪੜ੍ਹਦਾ ਹੈਂ। ਉੱਠਦਾ ਤੂੰ ਅੰਮ੍ਰਿਤ ਵੇਲੇ ਹੈਂ। ਦਾਨ ਵੀ ਦਿੰਦਾ ਹੈਂ। ਇਹ ਤੇਰੀਆਂ ਖ਼ੂਬੀਆਂ ਹਨ, ਇਹ ਤਾਂ ਮੈਂ ਮੰਨਦਾ ਹਾਂ, ਪਰ ਤੂੰ ਫ਼ਕੀਰ ਨਹੀਂ ਹੈਂ, ਮਹਾਂ ਝੂਠਾ ਤੇ ਫਰੇਬੀ ਹੈਂ। ਤੂੰ ਕਹੇਂ ਕਿ ਮੈਂ ਖ਼ੁਦਾ ਨੂੰ ਜਾਣਨ ਵਾਲਾ ਹਾਂ ਤਾਂ ਇਹ ਗੱਲ ਸੱਚ ਨਹੀਂ ਹੈ। ਤੂੰ ਦੁਸ਼ਟ ਹੈਂ। ਤੂੰ ਤਾਂ ਆਪਣੇ ਭਰਾਵਾਂ ਦਾ ਕਤਲ ਕਰ ਦਿੱਤਾ। ਤੂੰ ਆਪਣੇ ਪਿਤਾ ਨੂੰ ਕੈਦ ਦਿੱਤੀ। ਤੂੰ ਖ਼ੁਦਾ ਨੂੰ ਨਹੀਂ ਸਮਝਿਆ। ਜੇ ਤੂੰ ਪ੍ਰਮਾਤਮਾ ਨੂੰ ਸਮਝਿਆ ਹੁੰਦਾ ਤਾਂ ਇਕ ਪਾਣੀ ਦੇ ਘੁੱਟ ਲਈ ਤੂੰ ਪਿਤਾ ਨੂੰ ਨਹੀਂ ਮਾਰਨਾ ਸੀ। ਤੇਰਾ ਹਿਰਦਾ ਸਖ਼ਤ ਹੈ।

ਹੁਣ ਖ਼ੂਬੀਆਂ ਵੀ ਬਿਆਨ ਕਰ ਦਿੱਤੀਆਂ ਹਨ ਗੁਰੂ ਗੋਬਿੰਦ ਸਿੰਘ ਜੀ ਨੇ। ਇਹ ਮਹਾਂਪੁਰਸ਼ ਦੀ ਪਹਿਚਾਣ ਹੈ, ਇਕ ਸਿੱਖ ਦੀ ਪਹਿਚਾਣ ਹੈ। ਉਹ ਸਿੱਖ ਜਿਹੜਾ ਗੁਰੂ ਦੇ ਦੱਸੇ ਹੋਏ ਰਾਹ ਉੱਪਰ ਚੱਲਦਾ ਹੈ, ਗੁਰੂ ਦਾ ਅੰਮ੍ਰਿਤ ਧਾਰਨ ਕਰਦਾ ਹੈ, ਗੁਰੂ ਦੇ ਬਖ਼ਸ਼ੇ ਹੋਏ ਕਕਾਰ ਧਾਰਨ ਕਰਦਾ ਹੈ। ਕਕਾਰ ਇਕ ਸਿੱਖ ਦੀ ਸਰੀਰਕ ਰਹਿਤ ਹੈ।

# ਕਕਾਰ

ਹਿਰਦੇ ਦੀ ਬਣਾਵਟ ਬਣੇਗੀ ਮੂਲ ਮੰਤਰ ਦੇ ਜੱਪ ਨਾਲ, ਬਾਣੀ ਨਾਲ, ਗੁਰਮੰਤਰ ਦੇ ਜੱਪ ਨਾਲ। ਉਥੇ ਸਰੀਰ ਸਿੱਖੀ ਦਾ ਸਰੂਪ ਪੇਸ਼ ਕਰੇਗਾ ਇਹਨਾਂ ਪੰਜ ਕਕਾਰਾਂ ਨਾਲ। 'ਕ' ਕੇਸ। ਇਸ ਦੀ ਆਵਾਜ਼ ਜੋ ਪਰਸ਼ੀਅਨ ਉਰਦੂ ਦੇ ਲਿਬਾਸ ਵਿਚ ਹੈ, ਉਸ ਨੂੰ ਕਹਿੰਦੇ ਹਨ ਕਾਫ਼। ਭਾਈ ਨੰਦ ਲਾਲ ਜੀ ਫ਼ਾਰਸੀ ਦੇ ਹੀ ਆਲਮ ਹਨ। ਲਿਹਾਜ਼ਾ ਉਹਨਾਂ ਦੇ ਬੋਲ, ਉਹਨਾਂ ਦੀ ਸਾਰੀ ਦੀ ਸਾਰੀ ਬਾਣੀ ਫ਼ਾਰਸੀ ਵਿਚ ਹੀ ਹੈ। ਆਪ ਫੁਰਮਾਣ ਕਰਦੇ ਹਨ -

*'ਨਿਸ਼ਾਨੇ ਸਿਖੀ ਈਂ ਪੰਜ ਹਰਫ ਕਾਫ਼।।'*

ਸਿੱਖੀ ਦੀਆਂ ਪੰਜ ਨਿਸ਼ਾਨੀਆਂ ਹਨ -

*'ਕਿ ਹਰਗਿਜ਼ ਨਾ ਬਾਸ਼ਤ ਈਂ ਪੰਜ ਮਾਫ਼।।'*

ਇਹਨਾਂ ਪੰਜਾਂ ਵਿਚੋਂ ਜੇਕਰ ਇਕ ਵੀ ਨਿਸ਼ਾਨੀ ਨਹੀਂ ਹੈ ਤਾਂ ਸਿੱਖ ਕਦੀ ਵੀ ਮਾਫ਼ੀ ਦਾ ਹੱਕਦਾਰ ਨਹੀਂ ਬਣ ਸਕਦਾ। ਕਿਹੜੀਆਂ ਪੰਜ ਨਿਸ਼ਾਨੀਆਂ ? -

*'ਕੜਾ ਕਾਰਦੋ ਕਾਛ ਕੰਘਾ ਬਿਦਾਂ।।*
*ਬਿਨਾ ਕੇਸ ਹੇਚ ਹਸਤੀ ਜੁਮਲਾ ਨਿਸ਼ਾਂ।।'*

ਕੜਾ, ਕਿਰਪਾਨ, ਕਛਹਿਰਾ, ਕੰਘਾ ਪਰ ਕੇਸਾਂ ਤੋਂ ਬਿਨਾਂ ਬਾਕੀ ਚਾਰ ਨਿਸ਼ਾਨੀਆਂ ਪ੍ਰਵਾਨ ਨਹੀਂ। ਜਿਵੇਂ ਲਾੜੇ ਤੋਂ ਬਿਨਾਂ ਬਰਾਤ ਨਹੀਂ ਸੋਭਦੀ, ਇਵੇਂ ਕੇਸਾਂ ਤੋਂ ਬਿਨਾਂ ਕੜਾ, ਕਛਹਿਰਾ, ਕੰਘਾ, ਕਿਰਪਾਨ ਇਹ ਸ਼ੋਭਾ ਨਹੀਂ ਦਿੰਦਾ। ਕੇਸ ਸਿਰਮੌਰ ਹਨ।

ਰਾਜੇ ਪਰੀਖਸ਼ਤ ਤੋਂ ਸਾਡੇ ਦੇਸ਼ ਵਿਚ ਕੇਸਾਂ ਦਾ ਮੁੰਡਨ ਆਮ ਚੱਲ ਪਿਆ ਸੀ। ਭਾਵੇਂ ਸਭ ਤੋਂ ਪਹਿਲਾਂ ਰਾਜਾ ਜਨਮੇਜਾ ਨੇ ਉਹਨਾਂ ਬ੍ਰਾਹਮਣਾਂ ਦਾ ਮੁੰਡਨ

ਕੀਤਾ, ਜਿਨ੍ਹਾਂ ਬ੍ਰਾਹਮਣਾਂ ਨੇ ਉਸ ਦੀ ਮਹਾਰਾਣੀ ਦੀ ਹੱਸ ਕੇ ਬਿਪੱਤੀ ਕੀਤੀ। ਉਹ ਕਿਤੇ ਜ਼ੋਰ ਦੀ ਹਵਾ ਨਾਲ ਨਗਨ ਹੋਈ ਤੇ ਉਹ ਸਾਰੇ ਦੇ ਸਾਰੇ ਹੱਸ ਪਏ। ਜਨਮੇਜੇ ਨੇ ਇਹਨਾਂ ਦੇ ਸਿਰ ਮੁੰਨ ਦਿੱਤੇ ਅਤੇ ਕੁਝ ਕਤਲ ਕੀਤੇ। ਇਸ ਤਰ੍ਹਾਂ ਮੁੰਡਨ ਕਰਨਾ ਇਕ ਬਹੁਤ ਵੱਡੀ ਸਜ਼ਾ ਸੀ। ਉਸ ਜਨਮੇਜੇ ਨੇ ਸਲਾਹ ਦਿੱਤੀ ਕਿ ਇਹਨਾਂ ਬ੍ਰਾਹਮਣਾਂ ਨੂੰ ਬੰਨ੍ਹ ਕੇ ਸਿਰ ਮੁੰਨ ਦਿਉ। ਬ੍ਰਾਹਮਣਾਂ ਦਾ ਮੁੰਡਨ ਕਰਕੇ ਇਹਨਾਂ ਨੂੰ ਛੱਡ ਦਿੱਤਾ। ਇੰਨੀ ਵੱਡੀ ਸਜ਼ਾ ਦਿੱਤੀ। ਜਿਨ੍ਹਾਂ ਦਾ ਕਤਲ ਕੀਤਾ ਸੀ, ਉਹਨਾਂ ਨੂੰ ਛੋਟੀ ਸਜ਼ਾ ਦਿੱਤੀ। ਇਹ ਬ੍ਰਾਹਮਣ ਜਿਥੇ ਜਿਥੇ ਵੀ ਗਏ, ਲੋਕਾਂ ਨੇ ਪੁੱਛਿਆ ਕਿ ਤੁਹਾਡਾ ਦਾੜ੍ਹਾ, ਤੁਹਾਡੇ ਕੇਸ ਕਿਥੇ ਗਏ ? ਇਹਨਾਂ ਨੇ ਕਿਹਾ, ਪਿਤਾ ਗੁਜ਼ਰ ਗਏ। ਕਿਸੇ ਨੇ ਕਿਹਾ, ਮਾਂ ਗੁਜ਼ਰ ਗਈ। ਫਿਰ ਇਹ ਹੀ ਸਰੂਪ ਧਾਰਨ ਕਰਨਾ ਪਿਆ। ਅੱਜ ਵੀ ਪੂਰਾ ਮੁੰਡਨ ਕਰਾ ਕੇ ਕੋਈ ਬਾਜ਼ਾਰ ਵਿਚ ਆ ਜਾਏ ਤਾਂ ਅਜਿਹਾ ਸਮਝਿਆ ਜਾਂਦਾ ਹੈ ਕਿ ਜਾਂ ਤਾਂ ਇਸ ਦੀ ਮਾਂ ਗੁਜ਼ਰ ਗਈ ਹੈ ਜਾਂ ਪਿਤਾ ਗੁਜ਼ਰ ਗਿਆ ਹੈ।

ਸਹਿਜੇ-ਸਹਿਜੇ ਜਦੋਂ ਅਧਿਆਤਮਕ ਜੀਵਨ ਨਾ ਰਿਹਾ ਤਾਂ ਇਹ ਮੁੰਡਨ ਆਮ ਹੋ ਗਿਆ। ਕੇਸ ਇਕ ਅਜਿਹੀ ਸੁਰੱਖਿਆ ਹਨ, ਜਦੋਂ ਕੋਈ ਨਾਮ ਜੱਪਦਾ ਹੈ, ਬਾਣੀ ਪੜ੍ਹਦਾ ਹੈ ਤਾਂ ਮਸਤਕ ਵਿਚ ਸ਼ਕਤੀ ਜਮ੍ਹਾ ਹੁੰਦੀ ਹੈ। ਉਹ ਕਿਤੇ ਚਲੀ ਨਾ ਜਾਏ ਤਾਂ ਇਸ ਦੀ ਕੇਸ ਸਹਾਇਤਾ ਕਰਦੇ ਹਨ। ਕੇਸਾਂ ਵਿਚੋਂ ਵੀ ਨਿਕਲੇ ਨਾ, ਜਲਦੀ ਨਾ ਖ਼ਾਰਿਜ ਹੋਵੇ ਤਾਂ ਇਸ ਵਿਚ ਦਸਤਾਰ ਮਦਦ ਕਰਦੀ ਹੈ। ਇਸ ਕਰਕੇ ਬਾਕੀ ਪਹਿਰਾਵਾ ਜੋ ਅਸੀਂ ਤਨ ਉੱਤੇ ਪਾਉਂਦੇ ਹਾਂ, ਉਹ ਸਮਾਜਿਕ ਹੈ ਅਤੇ ਦਸਤਾਰ ਧਾਰਮਿਕ ਹੈ। ਕੇਸ ਪੰਜ ਰਹਿਤਾਂ ਵਿਚ ਸਿਰਮੌਰ ਹਨ।

ਮੁਖੜੇ ਦਾ ਦਾੜ੍ਹਾ ਪ੍ਰਕਿਰਤੀ ਵਲੋਂ ਦਿੱਤਾ ਹੋਇਆ ਮਨੁੱਖ ਦਾ ਸ਼ਿੰਗਾਰ ਹੈ। ਸ਼ੇਰਨੀ ਦੇ ਗਲ ਵਿਚ ਲੰਬੇ ਲੰਬੇ ਵਾਲ ਨਹੀਂ, ਪਰ ਬੱਬਰ ਸ਼ੇਰ ਦੀ ਗਰਦਨ ਉੱਤੇ ਹਨ। ਜਿੰਨਾ ਖ਼ੂਬਸੂਰਤ ਮੋਰ ਹੈ, ਮੋਰਨੀ ਓਨੀ ਖ਼ੂਬਸੂਰਤ ਨਹੀਂ। ਇਸੇ ਤਰੀਕੇ ਨਾਲ ਨਰ ਕਬੂਤਰ, ਮਦੀਨ ਕਬੂਤਰੀ ਨਾਲੋਂ ਜ਼ਿਆਦਾ ਖ਼ੂਬਸੂਰਤ ਹੈ। ਦਾੜ੍ਹਾ ਕੁਦਰਤ ਦਾ ਦਿੱਤਾ ਹੋਇਆ ਇਕ ਸ਼ਿੰਗਾਰ ਹੈ। ਇਸ ਕਰਕੇ ਆਦਿ ਕਾਲ ਤੋਂ ਮਨੁੱਖ ਦੀ ਸ਼ਿੰਗਾਰ ਵਿਚ ਰੁਚੀ ਨਹੀਂ ਰਹੀ ਪਰੰਤੂ ਇਸਤਰੀ ਦੀ ਸ਼ਿੰਗਾਰ ਵਿਚ ਰੁਚੀ ਰਹੀ ਹੈ, ਕਿਉਂਕਿ ਉਸ ਨੇ ਪੁਰਸ਼ ਦਾ ਮੁਖੜਾ ਸ਼ਿੰਗਾਰਿਆ ਹੋਇਆ

ਦੇਖਿਆ ਅਤੇ ਇਥੋਂ ਪ੍ਰੇਰਿਤ ਹੋ ਕੇ ਉਸ ਨੇ ਆਪਣਾ ਮੁਖੜਾ ਵੀ ਆਪਣੇ ਢੰਗ ਨਾਲ ਸਵਾਰਨਾ ਆਰੰਭ ਕੀਤਾ।

ਇਸ ਨੂੰ ਵਿਗਿਆਨ ਵੀ ਮੰਨਦੇ ਰਹੇ ਹਨ ਕਿ ਦੁਨੀਆਂ ਦਾ ਸਭ ਤੋਂ ਖ਼ੂਬਸੂਰਤ ਪੁਰਸ਼ ਜੇਕਰ ਕੋਈ ਹੈ ਤਾਂ ਉਹ ਹੈ ਦਾੜ੍ਹੇ, ਕੇਸ ਵਾਲਾ। ਸਰੀਰ ਦੇ ਇਹ ਕੇਸ ਰਹਿਤਾਂ ਵਿਚ ਸਿਰਮੌਰ ਹਨ। ਕੜਾ ਸਰਬਲੋਹ ਹਰ ਸਮੇਂ ਸਰੀਰ ਨੂੰ ਛੂੰਹਦਾ ਰਹੇ, ਇਸ ਨਾਲ ਸਰੀਰ ਦੀ ਅਰੋਗਤਾ ਤਾਂ ਰਹਿੰਦੀ ਹੈ ਪਰ ਖ਼ਲਾਅ ਵਿਚ ਜਿਹੜੀਆਂ ਰੂਹਾਂ ਘੁੰਮ ਰਹੀਆਂ ਹਨ, ਉਹਨਾਂ ਤੋਂ ਵੀ ਬਚਾਅ ਹੁੰਦਾ ਹੈ। ਇਸ ਦਾ ਉਸ ਪੁਰਸ਼ ਉੱਤੇ ਕੋਈ ਅਸਰ ਨਹੀਂ, ਜਿਸ ਨੇ ਆਪਣੇ ਹੱਥ ਵਿਚ ਕੜਾ ਪਹਿਨਿਆ ਹੋਇਆ ਹੈ।

ਅੱਜ ਅਸੀਂ ਦੇਖਦੇ ਹਾਂ ਕਿ ਅਣਮਤੀ ਵੀ ਆਪਣੇ ਛੋਟੇ ਛੋਟੇ ਬੱਚਿਆਂ ਨੂੰ ਕੜਾ ਪਹਿਨਾਉਂਦੇ ਹਨ ਤਾਂ ਕਿ ਕਿਸੇ ਤੰਤਰ ਵਿਧੀ ਦਾ ਜਾਂ ਕਿਸੇ ਰੂਹ ਦਾ ਪਰਛਾਵਾਂ ਇਹਨਾਂ ਉੱਤੇ ਨਾ ਪਵੇ। ਅੱਜ ਤਾਂ ਨਵੇਂ ਜੰਮੇ ਬੱਚੇ ਲਈ ਮਾਵਾਂ ਕੜੇ ਮੰਗਦੀਆਂ ਹਨ। ਅਜਿਹਾ ਦਿਖਾਈ ਦੇ ਰਿਹਾ ਹੈ ਕਿ ਸਹਿਜੇ ਸਹਿਜੇ ਸ਼ਾਇਦ ਸਾਰੀ ਦੁਨੀਆਂ ਇਸ ਕੜੇ ਨੂੰ ਧਾਰਨ ਕਰ ਲਵੇ।

ਕੜਾ ਸੱਜੇ ਹੱਥ ਵਿਚ ਪਾਇਆ ਜਾਂਦਾ ਹੈ। ਕਿਸੇ ਵੀ ਕੰਮ ਨੂੰ ਕਰਨ ਲੱਗਿਆਂ ਸੱਜਾ ਹੱਥ ਅੱਗੇ ਹੁੰਦਾ ਹੈ। ਕੜਾ ਇਸ ਗੱਲ ਦਾ ਪ੍ਰਤੀਕ ਹੈ ਕਿ ਤੂੰ ਗੁਰੂ ਦਾ ਸਿੱਖ ਹੈਂ। ਤੇਰੇ ਹੱਥ ਵਿਚ ਗੁਰੂ ਦੀ ਦਿੱਤੀ ਹੋਈ ਨਿਸ਼ਾਨੀ ਹੈ। ਇਸ ਕਰਕੇ ਤੇਰੇ ਹੱਥ ਕਦੀ ਗ਼ਲਤ ਕੰਮ ਨੂੰ ਨਹੀਂ ਪੈਣੇ ਚਾਹੀਦੇ। ਜੇ ਤੂੰ ਅੰਮ੍ਰਿਤ ਛੱਕਿਆ ਹੈ ਤਾਂ ਲਿਹਾਜ਼ਾ ਤੇਰੇ ਹੱਥ ਵਿਚ ਸ਼ਰਾਬ ਦੀ ਬੋਤਲ ਨਾ ਹੋਵੇ। ਇਹ ਹੱਥ ਕਿਸੇ ਉੱਤੇ ਜ਼ੁਲਮ ਨਾ ਕਰਨ। ਕਿਸੇ ਦਾ ਹੱਕ ਤੇਰੇ ਹੱਥ ਨਾ ਖੋਹਣ। ਤੂੰ ਗੁਰੂ ਦੀ ਨਿਸ਼ਾਨੀ ਹੱਥ ਵਿਚ ਪਹਿਨੀ ਹੋਈ ਹੈ।

ਕਛਹਿਰਾ ਇਕ ਅਜਿਹਾ ਪਰਦਾ ਹੈ ਅਤੇ ਇਸ ਦਾ ਅਜਿਹਾ ਮਨੋਵਿਗਿਆਨ ਦੇ ਮਨ ਉੱਤੇ ਅਸਰ ਹੈ ਕਿ ਸਹਿਜੇ ਸਹਿਜੇ ਅੱਜ ਤਾਂ ਕਛਹਿਰੇ ਨੂੰ ਸਾਰੀ ਦੁਨੀਆਂ ਨੇ ਧਾਰਨ ਕਰ ਲਿਆ ਹੈ। ਭਾਵੇਂ ਉਹ ਰੂਪ ਨਾ ਹੋਵੇ ਜਿਹੜਾ ਕਲਗੀਧਰ ਨੇ ਸਾਨੂੰ ਦਿੱਤਾ ਹੈ, ਪਰ ਕਛਹਿਰੇ ਦੀ ਬਣਾਵਟ ਵਰਗਾ ਹੀ ਅੱਜ ਸਾਰੀ ਦੁਨੀਆਂ ਨੇ ਧਾਰਨ ਕਰ ਲਿਆ ਹੈ। ਉਸ ਨੂੰ ਸਰੀਰ ਦੀ, ਮਨ ਦੀ ਖ਼ਾਸ ਲੋੜ ਮੰਨ ਲਿਆ ਗਿਆ ਹੈ।

ਕੰਘਾ ਕੇਸਾਂ ਦੀ ਸਫ਼ਾਈ ਲਈ ਤਾਂ ਹੈ ਪਰ ਇਸ ਦੇ ਨਾਲ ਜੱਪ ਤੱਪ ਕਰਨ ਤੋਂ ਬਾਅਦ ਜਿਹੜੀ ਥੋੜੀ ਜਿਹੀ ਸਰੀਰ ਦੀ ਥਕਾਵਟ ਹੋ ਸਕਦੀ ਹੈ, ਇਸ ਕੰਘੇ ਦੇ ਬਾਰ ਬਾਰ ਸਿਰ 'ਤੇ ਫੇਰਨ ਨਾਲ ਮਸਤਕ ਪੋਲਾ ਹੋ ਜਾਂਦਾ ਹੈ ਅਤੇ ਥਕਾਵਟ ਦੂਰ ਹੋ ਜਾਂਦੀ ਹੈ।

ਕਿਰਪਾਨ, ਠੀਕ ਹੈ ਕਿ ਅੱਜ ਹਾਈਡ੍ਰੋਜਨ ਬੰਬ ਤੋਂ ਵੀ ਮਨੁੱਖ ਅੱਗੇ ਲੰਘ ਗਿਆ ਹੈ ਅਤੇ ਕੁਝ ਤਰਕਸ਼ੀਲ ਅਜਿਹਾ ਕਹਿੰਦੇ ਹਨ ਕਿ ਇਸ ਐਟਮ ਦੇ ਜ਼ਮਾਨੇ ਵਿਚ ਇਹ ਨਿੱਕੀ ਜਿਹੀ ਕਿਰਪਾਨ ਕੀ ਮਾਇਨੇ ਰੱਖਦੀ ਹੈ, ਜੋ ਸਿੱਖ ਜਗਤ ਨੇ ਪਹਿਨੀ ਹੋਈ ਹੈ। ਦਰਅਸਲ ਇਹ ਕਿਰਪਾਨ ਇਕ ਪ੍ਰਤੀਕ ਹੈ। ਮਨ ਉੱਤੇ ਇਸ ਦਾ ਅਸਰ ਹੈ ਕਿ ਤੂੰ ਕੇਵਲ ਸੰਤ ਨਹੀਂ, ਸਿਪਾਹੀ ਵੀ ਹੈਂ। ਕੇਸ ਸੰਤ ਦਾ ਸਰੂਪ ਬਿਆਨ ਕਰਦੇ ਹਨ। ਕਿਰਪਾਨ ਸਿਪਾਹੀ ਦਾ ਰੂਪ ਪੇਸ਼ ਕਰਦੀ ਹੈ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਮਨੁੱਖ ਨੂੰ ਸੰਤ-ਸਿਪਾਹੀ ਬਣਾਇਆ ਹੈ।

ਗੁਰੂ ਤੇਗ਼ ਬਹਾਦਰ ਸਾਹਿਬ ਜੀ ਯਤਨਸ਼ੀਨ ਰਹੇ ਹਨ ਮਨੁੱਖ ਨੂੰ ਸੰਤ ਬਣਾਉਣ ਵਿਚ। ਇਸੇ ਸੰਤ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਸਿਪਾਹੀ ਬਣਾਇਆ। ਜਦੋਂ ਕੋਈ ਸੰਤ ਸਿਪਾਹੀ ਬਣਦਾ ਹੈ ਤਾਂ ਉਸ ਦੇ ਹੱਥੋਂ ਮਜ਼ਲੂਮ ਦੀ ਰੱਖਿਆ ਹੁੰਦੀ ਹੈ। ਜਦੋਂ ਕੇਵਲ ਕੋਈ ਸਿਪਾਹੀ ਹੀ ਹੈ ਤਾਂ ਉਸ ਦੇ ਹੱਥ ਮਜ਼ਲੂਮਾਂ ਦੀ ਗਰਦਨ ਕੱਟਦੇ ਹਨ।

ਚੀਨ ਦੇ ਇਕ ਪ੍ਰਸਿੱਧ ਸੰਤ ਨੇ ਕਿਹਾ ਹੈ ਕਿ ਸੈਨਿਕ ਦੇ ਜਿਥੇ ਪੈਰ ਟਿੱਕ ਜਾਂਦੇ ਹਨ, ਜ਼ਮੀਨਾਂ ਉਥੇ ਉੱਜੜ ਜਾਂਦੀਆਂ ਹਨ। ਸਿਪਾਹੀ ਦੇ ਕਦਮ ਬਰਬਾਦੀਆਂ ਨੂੰ ਜਨਮ ਦਿੰਦੇ ਹਨ। ਸਿਪਾਹੀ ਸੰਤ ਪਹਿਲੇ ਹੈ ਤਾਂ ਉਸ ਦੇ ਕਦਮਾਂ ਨਾਲ ਮਨੁੱਖ ਦੀ ਭਲਾਈ ਹੁੰਦੀ ਹੈ। ਜਿਥੇ ਸਿਪਾਹੀ ਦੇ ਪੈਰ ਰੁੱਕ ਜਾਂਦੇ ਹਨ, ਉਥੇ ਕੰਡੇ ਹੀ ਕੰਡੇ ਰਹਿ ਜਾਂਦੇ ਹਨ। ਬਰਬਾਦੀਆਂ ਹੀ ਬਰਬਾਦੀਆਂ ਜਨਮ ਲੈਂਦੀਆਂ ਹਨ। ਪਰ ਜਿਥੇ ਇਕ ਸਿਪਾਹੀ ਜੋ ਸੰਤ ਪਹਿਲੇ ਹੈ, ਉਸ ਦੇ ਕਦਮਾਂ ਰਾਹੀਂ ਤਾਮੀਰ ਹੁੰਦੀ ਹੈ। ਉਸ ਦੇ ਹੱਥਾਂ ਰਾਹੀਂ ਉਸਾਰੀ ਹੁੰਦੀ ਹੈ ਅਤੇ ਧਰਤੀ ਹਰੀ ਭਰੀ ਹੁੰਦੀ ਹੈ। ਮਨੁੱਖ ਨੂੰ ਇਸ ਦੇ ਰਾਹੀਂ ਇਨਸਾਫ਼ ਮਿਲਦਾ ਹੈ। ਕਮਜ਼ੋਰ ਦੀ ਸੁਰੱਖਿਆ ਹੁੰਦੀ ਹੈ ਅਤੇ ਜ਼ਾਲਮ ਦੇ ਪੈਰ ਰੁਕਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸੰਤ ਨੂੰ ਸਿਪਾਹੀ ਬਣਾਇਆ ਅਤੇ

ਸਿਪਾਹੀ ਦਾ ਪ੍ਰਤੀਕ ਹੈ ਸ਼ਸਤਰ। ਸ਼ਸਤਰ ਪਹਿਨਾ ਦਿੱਤਾ ਕਿਰਪਾਨ। ਕਿਰਪਾਨ ਇਸ ਕਰਕੇ ਪਹਿਨਣੀ ਹੈ ਕਿ ਇਸ ਛੋਟੀ ਜਿਹੀ ਕਿਰਪਾਨ ਨਾਲ ਮੈਦਾਨੇ-ਜੰਗ ਵਿਚ ਨਹੀਂ ਲੜਨਾ, ਪਰ ਇਹ ਛੋਟੀ ਜਿਹੀ ਕਿਰਪਾਨ ਅਹਿਸਾਸ ਕਰਵਾਉਂਦੀ ਰਹੇ ਕਿ ਤੂੰ ਸਿਪਾਹੀ ਹੈਂ। ਜੇਕਰ ਇਸ ਤਰ੍ਹਾਂ ਦਾ ਅੰਦਰ ਬੀਰ-ਰਸ ਬਣਿਆ ਰਹੇ ਤਾਂ ਫਿਰ ਮਨੁੱਖ ਆਪਣੀ ਵੀ ਸੁਰੱਖਿਆ ਕਰਦਾ ਸਕਦਾ ਹੈ, ਕੌਮ ਦੀ ਸੁਰੱਖਿਆ ਵੀ ਕਰ ਸਕਦਾ ਹੈ ਅਤੇ ਦੇਸ਼ ਦੀ ਵੀ ਸੁਰੱਖਿਆ ਕਰ ਸਕਦਾ ਹੈ। ਕਿਸੇ ਤਰ੍ਹਾਂ ਦਾ ਵੀ ਕੋਈ ਹਥਿਆਰ ਹੋਵੇ, ਉਸ ਨਾਲ ਸੁਰੱਖਿਆ ਕਰੇਗਾ, ਪਰ ਇਹ ਤਾਂ ਹੀ ਹੋ ਸਕਦਾ ਹੈ ਜੇਕਰ ਉਸ ਦੇ ਅੰਦਰ ਭਾਵ ਬਣਿਆ ਰਹੇ ਅਤੇ ਇਹ ਤਾਂ ਹੀ ਹੋ ਸਕਦਾ ਹੈ ਜੇਕਰ ਮਨੁੱਖ ਨੇ ਸ਼ਸਤਰ ਪਹਿਨਿਆ ਹੋਵੇ।

ਅੱਜ ਦੇ ਇਸ ਵਿਗਿਆਨਕ ਯੁੱਗ ਵਿਚ ਇਹ ਵੀ ਗੱਲ ਚੱਲ ਪਈ ਹੈ ਕਿ ਤੁਸੀਂ ਨਹੁੰ ਕਿਉਂ ਕੱਟਦੇ ਹੋ ? ਇਹ ਵੀ ਪ੍ਰਕਿਰਤਿਕ ਹਨ ਤਾਂ ਕੀ ਹੋਇਆ ਜੇਕਰ ਕੇਸ ਕੱਟੇ ਜਾ ਰਹੇ ਹਨ ? ਆਖ਼ਿਰ ਨਹੁੰਆਂ ਦਾ ਵੀ ਤੁਸੀਂ ਮੁੰਡਨ ਕਰਦੇ ਹੋ। ਪਰੰਤੂ ਇਹਨਾਂ ਨੂੰ ਪਤਾ ਨਹੀਂ ਕਿ ਨਹੁੰਆਂ ਦਾ ਉਹ ਹਿੱਸਾ ਕੱਟਿਆ ਜਾਂਦਾ ਹੈ ਜੋ ਮੁਰਦਾ ਹਨ। ਕੋਈ ਘਰ ਵਿਚ ਚਲਾਣਾ ਕਰ ਗਿਆ ਹੈ ਤਾਂ ਉਸ ਨੂੰ ਘਰ ਵਿਚ ਨਹੀਂ ਰੱਖਿਆ ਜਾਂਦਾ। ਜੇਕਰ ਘਰ ਵਿਚ ਰੱਖਾਂਗੇ ਤਾਂ ਬਦਬੂ ਆਵੇਗੀ। ਇਸ ਕਰਕੇ ਮੁਰਦੇ ਨੂੰ ਮੁਰਦਾ ਘਰ ਵਿਚ ਲੈ ਜਾਂਦੇ ਹਾਂ। ਕਈ ਨਹੁੰ ਉਹ ਹਨ ਜੋ ਮੁਰਦਾ ਹੋ ਜਾਂਦੇ ਹਨ, ਮੈਲ ਨਾਲ ਭਰ ਜਾਂਦੇ ਹਨ ਅਤੇ ਬੀਮਾਰੀਆਂ ਦੇ ਉਹ ਜਨਮ ਦਾਤੇ ਬਣ ਜਾਂਦੇ ਹਨ। ਜ਼ਿੰਦਾ ਨਹੁੰ ਉਹ ਹਨ ਜੋ ਮਾਸ ਨਾਲ ਜੁੜੇ ਹੋਏ ਹਨ। ਉਸ ਨੂੰ ਕੱਟਾਂਗੇ ਤਾਂ ਦਰਦ ਹੋਵੇਗੀ। ਜੋ ਅੱਗੇ ਵੱਧ ਚੁੱਕਿਆ ਹੈ, ਮੈਲ ਨਾਲ ਭਰ ਗਿਆ ਹੈ, ਇਸ ਨੂੰ ਹੀ ਕੱਟਣਾ ਪੈਂਦਾ ਹੈ, ਪਰੇ ਸੁੱਟਣਾ ਪੈਂਦਾ ਹੈ। ਪ੍ਰਕਿਰਤੀ ਨੇ ਜਦੋਂ ਉਸ ਨੂੰ ਮੁਰਦਾ ਕਰ ਦਿੱਤਾ ਹੈ ਤਾਂ ਮੁਰਦਾ ਇਸ ਸਰੀਰ ਤੋਂ ਇਕ ਪਾਸੇ ਕਰਨਾ ਹੀ ਪਵੇਗਾ।

ਕੇਸ ਵੀ ਕੁਝ ਮਰਦੇ ਹਨ, ਪਰ ਸਾਨੂੰ ਕਿਵੇਂ ਪਤਾ ਚੱਲੇਗਾ ਕਿ ਕਿਹੜੇ ਕੇਸ ਮੁਰਦਾ ਹੋ ਗਏ ਹਨ ? ਦਾੜ੍ਹੇ ਦੇ ਕਿਹੜੇ ਵਾਲ ਮੁਰਦਾ ਹੋ ਚੁੱਕੇ ਹਨ ? ਸਾਡੇ ਹੱਥਾਂ ਨੂੰ ਨਹੀਂ ਪਤਾ ਚੱਲਦਾ, ਇਹ ਕੰਘੇ ਨੂੰ ਹੀ ਪਤਾ ਚੱਲਦਾ ਹੈ। ਜਿਵੇਂ ਜਿਵੇਂ ਅਸੀਂ ਕੰਘਾ ਫੇਰਦੇ ਹਾਂ, ਮੁਰਦਾ ਕੇਸ ਝੜ ਜਾਂਦੇ ਹਨ। ਜਿਵੇਂ ਨਹੁੰ ਰੋਜ਼ ਵੱਧਦੇ ਹਨ, ਇਵੇਂ ਰੋਜ਼ ਨਵੇਂ ਕੇਸ ਪੈਦਾ ਹੁੰਦੇ ਹਨ ਅਤੇ ਪੁਰਾਣੇ ਝੜ ਜਾਂਦੇ ਹਨ। ਇਹ ਕੇਸਾਂ ਦਾ ਜਨਮ ਅਤੇ ਮਰਨ ਜੀਵਨ ਭਰ ਚੱਲਦਾ ਰਹਿੰਦਾ ਹੈ।

ਸਿਆਣੇ ਕਹਿੰਦੇ ਹਨ ਕਿ ਮੁਰਦੇ ਦੇ ਵੀ ਕੇਸ ਵੱਧਦੇ ਹਨ। ਉਸ ਦੇ ਵੀ ਨਹੁੰ ਵੱਧਦੇ ਹਨ। ਪ੍ਰਕਿਰਤੀ ਕੇਸਾਂ ਨੂੰ ਇਕ ਸੀਮਾ ਤੱਕ ਰੱਖਦੀ ਹੈ। ਚਾਹੇ ਉਹ ਮੂੰਹ ਦੇ ਹਨ, ਚਾਹੇ ਉਹ ਸਿਰ ਦੇ ਹਨ। ਜੋ ਕੇਸਾਂ ਦਾ ਮੁੰਡਨ ਰਕਦੇ ਹਨ, ਆਖ਼ਿਰ ਦਮ ਤੱਕ ਉਹਨਾਂ ਦੇ ਕੇਸ ਵੱਧਦੇ ਹਨ। ਦਾੜ੍ਹਾ ਮੁੰਨਿਆ ਹੈ, ਕਿਉਂਕਿ ਪੰਜਵੇਂ ਦਿਨ ਫਿਰ ਦਾੜ੍ਹਾ ਆ ਗਿਆ। ਇਸ ਮੁੰਨਣ ਨੂੰ ਕੋਈ ਛੱਡ ਦੇਵੇ ਤਾਂ ਦਾੜ੍ਹੀ ਇਕ ਸੀਮਾ 'ਤੇ ਆ ਕੇ ਰੁੱਕ ਜਾਂਦੀ ਹੈ। ਜੀਵਨ ਭਰ ਉੱਥੇ ਹੀ ਰੁੱਕੀ ਰਹਿੰਦੀ ਹੈ। ਕੇਸ ਭਾਵੇਂ ਨਵੇਂ ਜੰਮਦੇ ਰਹਿੰਦੇ ਹਨ ਅਤੇ ਮੁਰਦਾ ਝੜਦੇ ਰਹਿੰਦੇ ਹਨ, ਪਰ ਲੰਬਾਈ ਇਕ ਸੀਮਾ ਤੱਕ ਰਹਿੰਦੀ ਹੈ।

ਪ੍ਰਕਿਰਤੀ ਨੇ ਇਸ ਤਰ੍ਹਾਂ ਨਾਪ-ਤੋਲ ਕੇ ਹਰ ਇਕ ਨੂੰ ਕੇਸ ਦਿੱਤੇ ਹਨ। ਕੇਸਾਂ ਦਾ ਮੁੰਡਨ ਪ੍ਰਕਿਰਤੀ ਨਾਲ ਇਕ ਜੰਗ ਹੈ। ਇਸ ਜੰਗ ਵਿਚ ਹਾਰ ਹੀ ਹੁੰਦੀ ਹੈ, ਜਿੱਤ ਨਹੀਂ ਹੁੰਦੀ, ਕਿਉਂਕਿ ਆਖ਼ਰੀ ਦਮਾਂ ਤੱਕ ਕੇਸ ਨਿਕਲਦੇ ਰਹਿੰਦੇ ਹਨ। ਜਿਵੇਂ ਜਿਵੇਂ ਸਿਰ ਵਿਚ ਨਾਮ ਅਭਿਆਸ ਖ਼ਤਮ ਹੁੰਦਾ ਗਿਆ, ਕੇਸਾਂ ਦੀ ਕਦਰ ਘੱਟਦੀ ਗਈ।

ਅੱਜ ਵੀ ਅਸੀਂ ਦੇਖਦੇ ਹਾਂ ਕਿ ਰਾਮ ਲੀਲ੍ਹਾ ਵਿਚ ਜੇਕਰ ਰਾਮ ਨੂੰ ਪੇਸ਼ ਕਰਨਾ ਹੈ, ਵਿਸ਼ਵਾ ਮਿੱਤਰ ਨੂੰ ਪੇਸ਼ ਕਰਨਾ ਹੈ, ਵਿਸ਼ਿਸ਼ਟ ਜੀ ਨੂੰ ਪੇਸ਼ ਕਰਨਾ ਹੈ ਤਾਂ ਦਾੜ੍ਹੀਆਂ ਵੀ ਚਾਹੀਦੀਆਂ ਹਨ, ਕੇਸ ਵੀ ਚਾਹੀਦੇ ਹਨ। ਫਿਰ ਹਮੇਸ਼ਾ ਹੀ ਬਜ਼ਾਰ ਤੋਂ ਨਕਲੀ ਦਾੜ੍ਹੇ, ਨਕਲੀ ਕੇਸ ਖ਼ਰੀਦ ਕੇ ਲਿਆਏ ਜਾਂਦੇ ਹਨ। ਅਸੀਂ ਇਸ ਗੱਲ ਦਾ ਮਾਣ ਕਰ ਸਕਦੇ ਹਾਂ ਕਿ ਸਾਡੇ ਸਿਰ ਉੱਪਰ ਅਸਲੀ ਜੂੜਾ ਹੈ। ਸਾਡੇ ਮੂੰਹ ਉੱਤੇ ਦਾੜ੍ਹਾ ਅਸਲੀ ਹੈ।

ਅਵਤਾਰਾਂ ਦਾ ਸਰੂਪ, ਰਿਸ਼ੀਆਂ ਦਾ ਸਰੂਪ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਾਨੂੰ ਬਖ਼ਸ਼ਿਆ ਹੈ। ਜਦੋਂ ਕੋਈ ਸੰਤ ਹੋਣ ਤੋਂ, ਰਿਸ਼ੀ ਹੋਣ ਤੋਂ, ਮਨੁੱਖ ਹੋਣ ਤੋਂ ਥੱਲੇ ਜਾਂਦਾ ਹੈ ਅਤੇ ਜਦੋਂ ਫਿਰ ਥੱਲੇ ਹੀ ਡਿੱਗ ਗਿਆ ਤਾਂ ਫਿਰ ਕੇਸਾਂ ਦੀ ਲੋੜ ਨਹੀਂ।

ਅੱਜ ਸਾਰੀ ਦੁਨੀਆਂ ਵਿਚ ਕੇਸਾਂ ਦਾ ਮੁੰਡਨ ਹੈ। ਥੋੜ੍ਹੀ ਜਿਹੀ ਕੌਮ, ਜਿਸ ਨੂੰ ਅਸੀਂ ਸਿੱਖ ਕਹਿੰਦੇ ਹਾਂ, ਕੇਸ ਉਹਨਾਂ ਵਿਚ ਦਿਖਾਈ ਦਿੰਦੇ ਹਨ ਜਾਂ ਫਿਰ ਥੋੜ੍ਹਾ ਜਿਹਾ ਸਾਧੂ ਸਮਾਜ। ਮੁਹੰਮਦ ਸਾਹਿਬ ਕੇਸਾਧਾਰੀ ਸਨ। ਹਜ਼ਰਤ ਈਸਾ ਕੇਸਾਧਾਰੀ ਸਨ ਅਤੇ ਇਸੇ ਤਰੀਕੇ ਨਾਲ ਭਾਰਤ ਦੇ ਸਾਰੇ ਰਿਸ਼ੀ, ਮੁਨੀ, ਅਵਤਾਰ

ਪੁਰਸ਼ ਕੇਸਾਧਾਰੀ ਸਨ। ਸਿਰਫ਼ ਕੇਸਾਧਾਰੀ ਹੀ ਨਹੀਂ ਸਨ, ਸਗੋਂ ਬਹੁਤੇ ਅਵਤਾਰੀ ਪੁਰਸ਼ ਸ਼ਸਤਰਧਾਰੀ ਵੀ ਸਨ। ਜਿਵੇਂ ਧਨੁਸ਼ ਬਾਣ ਸ੍ਰੀ ਰਾਮ ਕੋਲ ਸੀ। ਸੁਦਰਸ਼ਨ ਚੱਕਰ ਸ੍ਰੀ ਕ੍ਰਿਸ਼ਨ ਕੋਲ ਸੀ। ਪਰਸ਼ੂ ਰਾਮ ਕੋਲ ਕੁਲਹਾੜਾ ਸੀ। ਹਨੂੰਮਾਨ ਦੇ ਕੋਲ ਗਦਾ ਸੀ। ਜਿਵੇਂ ਜਿਵੇਂ ਅਵਤਾਰਾਂ ਨੂੰ, ਪੈਗ਼ੰਬਰਾਂ ਨੂੰ ਮੰਨਣਾ ਘੱਟਦਾ ਗਿਆ, ਕਿਉਂਕਿ ਜਿੰਨੀ ਗਿਣਤੀ ਵਿਚ ਮਨੁੱਖ ਦਾ ਅਹੰਕਾਰ ਵੱਧਦਾ ਹੈ, ਓਨੀ ਗਿਣਤੀ ਵਿਚ ਹੀ ਅਵਤਾਰਾਂ ਦਾ ਸਤਿਕਾਰ ਘੱਟਦਾ ਜਾਂਦਾ ਹੈ। ਜਿਸ ਦੇ ਲਈ ਕੋਈ ਸਤਿਕਾਰ ਨਹੀਂ ਰਿਹਾ, ਉਸ ਦੇ ਪਿੱਛੇ ਚੱਲਣ ਦੀ ਲੋੜ ਹੀ ਕੀ ਹੈ ? ਕਦੀ ਕਦੀ ਨਕਲੀ ਰਾਮ ਬਣ ਕੇ ਸਾਹਮਣੇ ਤਮਾਸ਼ਾ ਕਰਦੇ ਹਨ। ਨਕਲੀ ਜੂੜਾ ਸਿਰ 'ਤੇ ਰੱਖ ਕੇ, ਨਕਲੀ ਦਾੜ੍ਹਾ ਮੂੰਹ ਉੱਤੇ ਲਗਾ ਕੇ ਇਸ ਤਰ੍ਹਾਂ ਨਕਲ ਪੇਸ਼ ਕਰ ਦਿੱਤੀ ਜਾਂਦੀ ਹੈ। ਪਰ ਇਹ ਸਭ ਕੁਝ ਪੇਸ਼ ਕਰਨਾ ਵੀ ਇਸ ਗੱਲ ਦਾ ਸਬੂਤ ਹੈ ਕਿ ਜੂੜ੍ਹਾ ਅਤੇ ਕੇਸ ਇਹਨਾਂ ਅਵਤਾਰੀ ਪੁਰਸ਼ਾਂ ਨੇ ਧਾਰਨ ਕੀਤੇ ਹੋਏ ਸਨ ਅਤੇ ਜੇ ਇਹਨਾਂ ਦੀ ਉਸ ਜ਼ਮਾਨੇ ਵਿਚ ਲੋੜ ਸੀ ਤਾਂ ਅੱਜ ਲੋੜ ਕਿਉਂ ਨਹੀਂ ਹੈ ? ਜੇਕਰ ਅੱਜ ਲੋੜ ਨਹੀਂ ਹੈ ਤਾਂ ਫਿਰ ਜੂੜੇ ਤੋਂ ਬਿਨਾਂ ਹੀ ਰਾਮ ਪੇਸ਼ ਕਰਨਾ ਚਾਹੀਦਾ ਹੈ। ਦਾੜ੍ਹੇ ਤੋਂ ਬਿਨਾਂ ਹੀ ਰਾਮ ਪੇਸ਼ ਕਰਨਾ ਚਾਹੀਦਾ ਹੈ। ਦਾੜ੍ਹੇ ਤੋਂ ਬਿਨਾਂ ਹੀ ਵਿਸ਼ਵਾ ਮਿੱਤਰ ਤੇ ਵਿਸ਼ਿਸ਼ਟ ਨੂੰ ਸਟੇਜ ਉੱਤੇ ਪੇਸ਼ ਕਰਨਾ ਚਾਹੀਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਇਹ ਰੂਪ ਪ੍ਰਦਾਨ ਕੀਤਾ ਅਤੇ ਪ੍ਰਦਾਨ ਕਰਕੇ ਕਿਹਾ -

*"ਖ਼ਾਲਸਾ ਮੇਰੋ ਰੂਪ ਹੈ ਖਾਸ।। ਖਾਲਸਹ ਮਹਿ ਹਉ ਕਰੋ ਨਿਵਾਸ।।"*

ਜਿਵੇਂ ਚੰਗੀ ਔਲਾਦ ਮਾਂ ਬਾਪ ਦੇ ਨਾਮ ਨੂੰ ਰੌਸ਼ਨ ਕਰਦੀ ਹੈ, ਤਿਵੇਂ ਹੀ ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਤੇਰਾ ਜੀਵਨ ਇੰਨਾ ਉੱਚਾ ਹੈ ਅਤੇ ਤੂੰ ਅਜਿਹਾ ਸੰਤ ਸਰੂਪ ਬਣਿਆ ਹੈਂ ਕਿ ਤੂੰ ਮੈਨੂੰ ਚਾਰ ਚੰਦ ਲਾ ਦਿੱਤੇ ਹਨ। ਤੂੰ ਮੈਨੂੰ ਸਜਾ ਦਿੱਤਾ ਹੈ।

*"ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ;*
*ਨਹੀਂ ਮੋਸੇ ਗਰੀਬ ਕਰੋਰ ਪਰੇ ਹੈਂ।।"*

ਕਿਸੇ ਨੂੰ ਸ਼ੱਕ ਨਾ ਪਵੇ ਕਿ ਖ਼ੁਸ਼ਾਮਦ ਕੀਤੀ ਜਾ ਰਹੀ ਹੈ ਜਾਂ ਗੱਲ ਵਧਾ ਕੇ ਕੀਤੀ ਜਾ ਰਹੇ ਹੈ ਤਾਂ ਮਹਾਰਾਜ ਕਹਿੰਦੇ ਹਨ -

*"ਯਾ ਮੈਂ ਰੰਚ ਨਾ ਮਿਥਿਆ ਭਾਖੀ।।*
*ਪਾਰਬ੍ਰਹਮ ਗੁਰ ਨਾਨਕ ਸਾਖੀ।।"*

ਪਾਰਬ੍ਰਹਮ ਗੁਰੂ ਨਾਨਕ ਨੂੰ ਗਵਾਹ ਕਰਕੇ ਕਹਿ ਰਿਹਾ ਹੈ, ਗਵਾਹੀ ਦੇ ਕੇ ਕਹਿ ਰਿਹਾ ਹੈ ਕਿ ਤੇਰੇ ਵਿਚ ਤੇ ਮੇਰੇ ਵਿਚ ਕੋਈ ਭੇਦ ਨਹੀਂ। ਜਦੋਂ ਵਾਕਈ ਬਾਣੀ ਹਿਰਦੇ ਵਿਚ ਪ੍ਰਵੇਸ਼ ਕਰ ਜਾਏ ਤਾਂ ਹਿਰਦਾ ਗੁਰੂ ਵਰਗਾ ਬਣ ਗਿਆ। ਤਨ ਦੇ ਉੱਤੇ ਜਦੋਂ ਕਕਾਰ ਧਾਰਨ ਕਰ ਲਏ ਤਾਂ ਤਨ ਗੁਰੂ ਵਰਗਾ ਬਣ ਗਿਆ। ਗੁਰੂ ਨੇ ਮਾਣ ਨਾਲ ਕਿਹਾ ਕਿ ਇਹ ਮੇਰਾ ਆਪਣਾ ਰੂਪ ਹੈ। ਇਹ ਮੇਰਾ ਆਪਣਾ ਸਰੂਪ ਹੈ।

ਗੁਰੂ ਗੋਬਿਦ ਸਿੰਘ ਜੀ ਖ਼ਾਲਸੇ ਨੂੰ ਸੱਜਣ ਕਹਿੰਦੇ ਹਨ ਅਤੇ ਖ਼ਾਲਸੇ ਨੂੰ ਆਪਣਾ ਸਰੂਪ ਕਰਕੇ ਬਿਆਨ ਕਰਦੇ ਹਨ। ਸਹਿਜੇ ਸਹਿਜੇ ਅੱਜ ਸੰਸਾਰ ਵਿਚ ਸਿੱਖੀ ਚਰਚੇ ਦਾ ਵਿਸ਼ਾ ਬਣੀ ਹੋਈ ਹੈ ਅਤੇ ਸਹਿਜੇ ਸਹਿਜੇ ਸਤਿਗੁਰੂ ਦੀ ਇਸ ਦਾਤ ਦਾ ਮਾਹੌਲ ਬਣਨਾ ਆਰੰਭ ਹੋਇਆ ਹੈ। ਇਕ ਦਿਨ ਜ਼ਰੂਰ ਅਜਿਹਾ ਆਏਗਾ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਇਸ ਦੇਣ ਨੂੰ ਪ੍ਰਕਿਰਤੀ ਦੀ ਦੇਣ ਸਮਝ ਕੇ, ਪਰਮਾਤਮਾ ਦੀ ਦੇਣ ਸਮਝ ਕੇ ਹਰ ਮਨੁੱਖ ਇਸ ਨੂੰ ਕਬੂਲ ਕਰੇਗਾ, ਇਸ ਨੂੰ ਅਪਣਾਏਗਾ।

ਪ੍ਰਮਾਤਮਾ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਇਸ ਦੇਣ ਨੂੰ ਅੰਮ੍ਰਿਤ ਦੀ ਦੇਣ ਸਮਝ ਕੇ, ਪ੍ਰਮਾਤਮਾ ਦੀ ਦੇਣ ਸਮਝ ਕੇ ਅਸੀਂ ਸਾਰੇ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ਿਸ਼ ਝੋਲੀ ਵਿਚ ਸੰਭਾਲ ਕੇ ਰੱਖ ਸਕੀਏ ਤਾਂ ਕਿ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਸਾਡੇ ਉੱਪਰ ਮਾਣ ਕਰ ਸਕਣ ਅਤੇ ਮਾਣ ਨਾਲ ਕਹਿ ਸਕਣ -

*"ਖ਼ਾਸਲਾ ਮੇਰੋ ਰੂਪ ਹੈ ਖਾਸ।। ਖ਼ਾਲਸਹ ਮੈ ਹਉ ਕਰੌਂ ਨਿਵਾਸ।।"*

ਮੈਂ ਖ਼ਾਲਸੇ ਵਿਚ ਹਾਂ ਅਤੇ ਖ਼ਾਲਸਾ ਮੇਰੇ ਵਿਚ ਹੈ। ਹੁਣ ਕੋਈ ਭੇਦ ਨਹੀਂ ਰਿਹਾ। ਉਹ ਜਦੋਂ ਵੀ ਵਾਹਿਗੁਰੂ ਵਾਹਿਗੁਰੂ ਕਹੇਗਾ, ਉਸ ਨੂੰ ਰੱਸ ਆਵੇਗਾ। ਜਿਵੇਂ ਭੋਜਨ ਦੀ ਬੁਰਕੀ ਮੂੰਹ ਵਿਚ ਪਾਈ ਹੈ ਤਾਂ ਸੁਆਦ ਆਉਂਦਾ ਹੈ, ਇਵੇਂ ਹੀ ਜ਼ਬਾਨ ਤੋਂ ਜਦੋਂ ਵੀ ਕੋਈ ਰੱਬ ਦਾ ਨਾਮ ਉਚਾਰਨ ਕਰੇਗਾ ਤਾਂ ਜੱਪਦਿਆਂ ਹੀ ਉਸ ਨੂੰ ਅਗੰਮੀ ਸੁਆਦ ਆਵੇਗਾ। ਧੁੰਨ ਅਤੇ ਧਿਆਨ ਉਸ ਦਾ ਇਕ ਹੋਵੇਗਾ।

ਉਸ ਲਈ ਦੁੱਖ ਅਤੇ ਸੁੱਖ ਇਕ ਹੋ ਜਾਂਦੇ ਹਨ। ਉਹ ਸੁੱਖ-ਦੁੱਖ ਤੋਂ ਉੱਚਾ ਹੋ ਜਾਂਦਾ ਹੈ। ਉਸ ਨੂੰ ਇਕ ਗੱਲ ਦੀ ਸਮਝ ਪੈ ਜਾਂਦੀ ਹੈ ਕਿ ਕੋਈ ਵੀ ਸੁੱਖ ਇਕੱਲਾ ਨਹੀਂ ਹੈ, ਹਰ ਸੁੱਖ, ਦੁੱਖ ਦੇ ਨਾਲ ਜੁੜਿਆ ਹੋਇਆ ਹੈ। ਹਰੇਕ ਜਨਮ, ਮੌਤ ਨਾਲ ਜੁੜਿਆ ਹੋਇਆ ਹੈ। ਹਰ ਹਾਸਾ, ਰੋਣੇ ਨਾਲ ਜੁੜਿਆ ਹੋਇਆ ਹੈ। ਹਰ ਇੱਜ਼ਤ, ਬੇਇੱਜ਼ਤੀ ਨਾਲ ਜੁੜੀ ਹੋਈ ਹੈ। ਇਸ ਤਰ੍ਹਾਂ ਜਿਵੇਂ ਹਰ ਦਿਨ, ਰਾਤ ਨਾਲ ਜੁੜਿਆ ਹੋਇਆ ਹੈ।

ਇਕ ਉਰਦੂ ਦਾ ਸ਼ਾਇਰ ਲਿਖਦਾ ਹੈ -

*'ਫ਼ੂਲ ਖਿਲਤਾ ਹੈ ਮੁਰਝਾਨੇ ਕਾ ਤਖ਼ਈਅਲ ਲੇ ਕਰ।*
*ਜਿਸੇ ਹਸਤਾ ਹੂਆ ਪਾਉਗੇ ਵੋ ਪਰੇਸ਼ਾਂ ਹੋਗਾ।'*

ਕਹਿੰਦੇ ਹਨ, ਜਿਹੜਾ ਖਿੜਖਿੜਾ ਕੇ ਹੱਸਦਾ ਪਿਆ ਹੈ, ਉਸ ਦੇ ਹਾਸੇ ਥੱਲੇ ਰੋਣਾ ਛਿੱਪਿਆ ਪਿਆ ਹੈ।

ਪੰਜਾਬ ਵਿਚ ਅਜੇ ਵੀ ਜਿਹੜੀਆਂ ਬਜ਼ੁਰਗ ਮਾਤਾਵਾਂ ਹਨ, ਕਿਤੇ ਬੱਚਾ ਬਹੁਤਾ ਹੱਸੇ ਤਾਂ ਰੋਕਦੀਆਂ ਹਨ ਕਿ ਬਹੁਤ ਨਾ ਹੱਸ, ਨਹੀਂ ਤਾਂ ਰੋਣ ਲੱਗ ਪਵੇਂਗਾ, ਕਿਉਂਕਿ ਹਾਸੇ ਤੋਂ ਬਾਅਦ ਰੋਣਾ ਹੀ ਹੈ, ਹੋਰ ਕੀ ਹੈ।

ਜ਼ਿੰਦਗੀ ਦਾ ਮਹਿਲ ਸੁੱਖ ਅਤੇ ਦੁੱਖ ਉੱਤੇ ਖੜਾ ਹੈ। ਜਿਸ ਦਿਨ ਸਾਡਾ ਜਨਮ ਹੋਇਆ ਹੈ, ਉਸੇ ਦਿਨ ਤੋਂ ਮੌਤ ਹੈ। ਮੌਤ ਰੋਜ਼ ਆਉਂਦੀ ਹੈ -

***ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥*** *(ਅੰਗ ੭੨੬)*

ਅਸੀਂ ਰੋਜ਼ ਜੀਉਂਦੇ ਪਏ ਹਾਂ ਤੇ ਰੋਜ਼ ਹੀ ਮਰਦੇ ਪਏ ਹਾਂ। ਜਿੰਨੀ ਮਿੱਥੀ ਹੋਈ ਉਮਰ ਲੈ ਕੇ ਅਸੀਂ ਆਏ ਹਾਂ, ਰੋਜ਼ ਘੱਟਦੀ ਪਈ ਹੈ। ਇਨਸਾਨ ਦੋ ਵਾਰੀ ਵੈਸੇ ਵੀ ਮਰਦਾ ਹੈ। ਕਿਸੇ ਜਵਾਨ ਨੂੰ ਪੁੱਛੋ ਕਿ ਬਚਪਨਾ ਕਿੱਥੇ ਗਿਆ ? ਕਹਿੰਦਾ ਹੈ, ਮਰ ਗਿਆ। ਕਿਸੇ ਬੁੱਢੇ ਕੋਲੋਂ ਪੁੱਛੋ ਕਿ ਜਵਾਨੀ ਕਿੱਥੇ ਗਈ ? ਕਹਿੰਦਾ ਹੈ, ਖ਼ਤਮ ਹੋ ਗਈ। ਫਿਰ ਬੁਢੇਪਾ ਵੀ ਮਰ ਜਾਏਗਾ। ਮੋਟੇ ਰੂਪ ਵਿਚ ਇੰਝ ਦਿਖਾਈ ਦਿੰਦਾ ਹੈ। ਪਰ ਸਾਹਿਬ ਦੀ ਬਾਣੀ ਕਹਿੰਦੀ ਹੈ ਕਿ ਬੰਦਾ ਰੋਜ਼ ਜੀਉਂਦਾ ਹੈ, ਰੋਜ਼ ਮਰਦਾ ਹੈ। ਇਹ ਗੱਲ ਵੱਖਰੀ ਹੈ ਕਿ ਬੰਦੇ ਨੂੰ ਜੀਉਣਾ ਦਿਖਾਈ ਦਿੰਦਾ ਹੈ, ਮਰਨਾ ਦਿਖਾਈ ਨਹੀਂ ਦਿੰਦਾ।

ਮੈਨੂੰ ਇਸ ਤਰ੍ਹਾਂ ਦੇ ਅਨੇਕਾਂ ਪੁਰਸ਼ ਮਿਲੇ ਹਨ ਜਿਹੜੇ ਕਹਿੰਦੇ ਹਨ, ਅਸੀਂ ਗੁਰਦੁਆਰੇ ਇਸ ਲਈ ਨਹੀਂ ਜਾਂਦੇ, ਕਿਉਂਕਿ ਫਲਾਣੇ ਨੇ ਇਕ ਗੱਲ ਕਹਿ ਦਿੱਤੀ ਸੀ, ਜੋ ਸਾਨੂੰ ਚੁੱਭ ਗਈ ਹੈ। ਮੈਂ ਉਹਨਾਂ ਨੂੰ ਕਹਿੰਦਾ ਹੁੰਦਾ ਹਾਂ ਕਿ ਕੋਈ ਫਲਾਣਾ ਐਸੀ ਵੈਸੀ ਗੱਲ ਕਹਿ ਛੱਡੇ ਤਾਂ ਕੀ ਤੂੰ ਆਪਣਾ ਘਰ ਛੱਡ ਦੇਵੇਂਗਾ ? ਆਪਣੀ ਪਤਨੀ ਛੱਡ ਦੇਵੇਂਗਾ ? ਆਪਣੇ ਬੱਚਿਆਂ ਨੂੰ ਛੱਡ ਦੇਵੇਂਗਾ ? ਤੂੰ ਆਪਣਾ ਘਰ ਕਦੀ ਨਹੀਂ ਛੱਡੇਂਗਾ, ਪਰ ਤੂੰ ਗੁਰੂ ਦਾ ਘਰ ਛੱਡ ਦਿੱਤਾ ਹੈ। ਦਰਅਸਲ ਤੂੰ ਅੰਦਰੋਂ ਤਾਂ ਛੱਡਿਆ ਹੋਇਆ ਹੀ ਸੀ, ਬਸ ਤੈਨੂੰ ਇਕ ਬਹਾਨਾ ਚਾਹੀਦਾ ਸੀ ਤੇ ਉਹ ਤੈਨੂੰ ਮਿਲ ਗਿਆ।

ਇਕ ਅੰਮ੍ਰਿਤਧਾਰੀ ਮਨੁੱਖ ਦੁੱਖ ਅਤੇ ਸੁੱਖ ਨੂੰ ਇਕ ਮੰਨਦਾ ਹੈ। ਅਜਿਹਾ ਨਹੀਂ ਕਿ ਉਹਨਾਂ ਉੱਪਰ ਦੁੱਖ ਆਉਂਦਾ ਹੀ ਨਹੀਂ। ਜਿੰਨੇ ਦੁੱਖ ਭਗਤਾਂ ਉੱਤੇ ਆਏ ਹਨ, ਆਮ ਸੰਸਾਰੀਆਂ ਉੱਤੇ ਨਹੀਂ ਆਏ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ। ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

# ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਚਵਰ ਛੱਤਰ ਦੇ ਮਾਲਕ ਦੀ ਸੁਹਾਵਣੀ ਗੋਦੀ ਵਿਚ ਬਿਰਾਜ ਰਹੀ ਸਾਧ ਸੰਗਤ ਜੀ! ਵਾਹਿਗੁਰੂ ਜੀ ਕਾ ਖ਼ਾਲਸਾ।। ਵਾਹਿਗੁਰੂ ਜੀ ਕੀ ਫਤਹਿ।। ਅਹੰਕਾਰ ਇਕ ਦਿਨ ਤੈਨੂੰ ਦੁਸ਼ਮਣ ਬਣਾ ਦੇਵੇਗਾ। ਅਹੰਕਾਰੀ ਦੇ ਮੂੰਹੋਂ ਹਮੇਸ਼ਾ ਨਾਂਹ ਹੀ ਨਿਕਲਦੀ ਹੈ। ਅਹੰਕਾਰੀ ਹਾਂ ਨਹੀਂ ਕਰ ਸਕਦਾ। ਜਿੰਨੀ ਤਾਕਤ ਜ਼ਿਆਦਾ ਹੋਵੇ, ਓਨੀ ਜ਼ਬਾਨ 'ਤੇ ਆ ਜਾਂਦੀ ਹੈ। ਨਾਂਹ ਕਦੀ ਨਹੀਂ ਆਏਗੀ। ਕੋਈ ਕੰਮ ਕਰਨਾ ਹੈ ਤਾਂ ਹਮੇਸ਼ਾ ਕੰਮਕਾਰ ਲਈ ਲੋਕੀਂ ਸਰਕਾਰੀ ਦਫ਼ਤਰਾਂ ਵਿਚ ਜਾਂਦੇ ਹਨ। ਜਿੰਨੀ ਜਿਸ ਕੋਲ ਸਮਰੱਥਾ ਹੈ, ਤਾਕਤ ਹੈ, ਉਸ ਹਿਸਾਬ ਨਾਲ ਹੀ ਉਹ ਨਾਂਹ ਕਰਦਾ ਹੈ। ਨਾਂਹ ਕਰਕੇ ਦੱਸਣਾ ਚਾਹੁੰਦਾ ਹੈ ਕਿ ਮੈਂ ਤੈਨੂੰ ਰੋਕ ਸਕਦਾ ਹਾਂ। ਮੈਂ ਤੇਰੇ ਕੰਮ ਨੂੰ ਰੋਕ ਸਕਦਾ ਹਾਂ। ਜੇਕਰ ਹਾਂ ਕਹਿਣੀ ਪੈ ਗਈ ਹੈ ਅਤੇ ਹਾਂ ਕਹਿਣ ਵਿਚ ਇਸ ਨੂੰ ਛੋਟਾ-ਪਣ ਪ੍ਰਤੀਤ ਹੁੰਦਾ ਹੈ ਤਾਂ ਇਸ ਮਾਮਲੇ ਵਿਚ ਭਾਰਤ ਬਹੁਤ ਹੰਕਾਰੀ ਦੇਸ਼ ਹੋ ਗਿਆ ਹੈ। ਜੇਕਰ ਨੌਕਰ ਕੋਈ ਗੱਲ ਕਹਿੰਦਾ ਹੈ ਤਾਂ ਇਹ ਕਹਿੰਦਾ ਹੈ ਨਾਂਹ। ਨੌਕਰ ਦੀ ਹਾਂ ਵਿਚ ਹਾਂ ਕਿਵੇਂ ਮਿਲਾ ਦੇਈਏ? ਹੰਕਾਰੀ ਸਭ ਨੂੰ ਨਾਂਹ ਕਰਦਾ ਹੈ ਤੇ ਜਿਥੋਂ ਤੱਕ ਇਸ ਦੀ ਸੱਤਾ ਹੈ, ਉਥੋਂ ਤੱਕ ਨਾਂਹ ਕਰਦਾ ਹੈ। ਜਿੰਨਾ ਨਾਂਹ ਕਰੇਗਾ, ਓਨੀ ਦੁਸ਼ਮਣੀ ਵੱਧਦੀ ਹੈ।

ਪਾਤਿਸ਼ਾਹ ਕਹਿੰਦੇ ਹਨ ਕਿ ਅਹੰਕਾਰ ਦੀ ਮਾਇਆ ਦਾ ਇਸ ਤਰੀਕੇ ਨਾਲ ਵਿਸਥਾਰ ਹੁੰਦਾ ਹੈ ਕਿ ਇਸ ਦੇ ਦੁਸ਼ਮਣ ਵੱਧਦੇ ਹੀ ਹਨ। ਮਹਾਰਾਜ ਕਹਿੰਦੇ ਹਨ ਕਿ ਜੇ ਤੂੰ ਖ਼ੁਦਾ ਦਾ ਮਿਲਾਪ ਚਾਹੁੰਦਾ ਹੈਂ ਤਾਂ ਦੋਸਤੀ ਦਾ ਬੂਟਾ ਲਾ। ਜੇ ਦੁਸ਼ਮਣੀ ਦਾ ਬੂਟਾ ਲਾਇਆ ਹੈ ਤਾਂ ਇਸ ਨੂੰ ਹੁਣੇ ਪੁੱਟ ਦੇ, ਕਿਉਂਕਿ ਇਸ ਨੂੰ ਸਿਵਾਏ ਸੂਲ ਦੇ ਹੋਰ ਕੁਝ ਵੀ ਨਹੀਂ ਲੱਗਦਾ।

ਅੰਮ੍ਰਿਤ ਫਲ ਖਾਣਾ ਚਾਹੁੰਦਾ ਹੈਂ ਤਾਂ ਦੋਸਤੀ ਦਾ ਬੂਟਾ ਲਾ। ਭਗਤ,

ਆਤਮਕ ਵਰਸ਼ੀ ਮਨੁੱਖ ਸਾਰੇ ਜਹਾਨ ਨੂੰ ਆਪਣਾ ਬਣਾ ਲੈਂਦਾ ਹੈ। ਜੜ੍ਹ, ਚੇਤਨ ਸਭ ਨੂੰ ਆਪਣਾ ਮਿੱਤਰ ਬਣਾ ਲਿਆ। ਜ਼ਿੰਦਗੀ ਤਾਂ ਬੜੀ ਛੋਟੀ ਹੈ ਪਰੰਤੂ ਸਾਰਿਆਂ ਨੂੰ ਆਪਣਾ ਮਿੱਤਰ ਬਣਾ ਲਿਆ ਆਖ਼ਿਰ ਕਿਸ ਢੰਗ ਨਾਲ ?

*ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ ॥* *(ਅੰਗ ੯੫੭)*

ਜਦੋਂ ਇਕ ਨੂੰ ਸੱਜਣ ਬਣਾ ਲਿਆ ਤੇ ਸਾਰੀ ਅਨੇਕਤਾ ਉਸ ਇਕ ਦੇ ਆਸਰੇ ਹੀ ਖੜੀ ਹੈ ਤਾਂ ਅਨੇਕਤਾ ਵੀ ਸਾਰੀ ਸੱਜਣ ਬਣ ਕੇ ਰਹਿ ਜਾਂਦੀ ਹੈ। ਜੀਵਨ ਧੰਨ ਹੋ ਜਾਂਦਾ ਹੈ।

ਕਹਿੰਦੇ ਹਨ ਮਿੱਤਰਤਾ ਦੇ ਵਿਚ ਜੀਉਣਾ ਸਵਰਗ ਦੇ ਵਿਚ ਜੀਉਣਾ ਹੈ ਤੇ ਦੁਸ਼ਮਣੀ ਦੇ ਵਿਚ ਜੀਉਣਾ ਨਰਕ ਦੇ ਵਿਚ ਜੀਉਣਾ ਹੈ। ਕਈ ਮਨੁੱਖ ਨਰਕ ਹੀ ਭੋਗ ਰਹੇ ਹਨ, ਜਿਹੜੇ ਕਹਿੰਦੇ ਹਨ ਕਿ ਗਲੀਆਂ ਦੇ ਕੱਖ ਵੀ ਸਾਡੇ ਵੈਰੀ ਹਨ। ਸਵਰਗ ਵਿਚ ਉਹ ਰਹਿੰਦੇ ਹਨ, ਜਿਨ੍ਹਾਂ ਨੇ ਸ਼ੈਤਾਨ ਨੂੰ ਵੀ ਮਿੱਤਰ ਬਣਾ ਲਿਆ ਹੈ।

*ਸਭੁ ਕੋ ਮੀਤੁ ਹਮ ਆਪਨ ਕੀਨਾ* *(ਅੰਕ ੬੭੧)*

ਪਰ ਇਹ ਜੁਗਤ ਅਹੰਕਾਰੀ ਕੋਲ ਨਹੀਂ ਹੁੰਦੀ। ਇਕ ਸੰਤ ਬੈਰਾਗੀ ਜੰਗਲ ਵਿਚ ਕੁਟੀਆ ਬਣਾ ਕੇ ਸਾਧਨਾ ਵਿਚ ਲੀਨ ਹੈ। ਸਾਰੀ ਸਾਧਨਾ ਸਿਰਫ਼ ਹੰਕਾਰ ਨੂੰ ਮਾਰਨ ਲਈ ਹੀ ਹੈ। ਜਿਸ ਦਿਨ ਹੰਕਾਰ ਮਰਦਾ ਹੈ, ਨਿਰੰਕਾਰ ਪ੍ਰਗਟ ਹੁੰਦਾ ਹੈ। ਜਿਵੇਂ ਹੀ ਨਿਰੰਕਾਰ ਪ੍ਰਗਟ ਹੁੰਦਾ ਹੈ, ਜਨਮ ਮਰਨ ਮਿੱਟ ਜਾਂਦਾ ਹੈ।

ਇਕ ਸਾਧੂ ਸਾਧਨਾ ਵਿਚ ਲੀਨ ਹੈ। ਇਕ ਰਾਜਾ ਆਇਆ ਦਰਸ਼ਨਾਂ ਲਈ। ਉਸ ਦੀ ਸਾਧਨਾ ਦੀ ਬੜੀ ਦੂਰ ਦੂਰ ਤੱਕ ਧੂਮ ਪਈ ਹੋਈ ਸੀ। ਬੜਾ ਜਤੀਸ਼ਵਰ ਹੈ, ਬੜਾ ਤਪੀਸ਼ਵਰ ਹੈ। ਰਾਜਾ ਦਰਸ਼ਨਾਂ ਲਈ ਆਇਆ। ਦਰਸ਼ਨ ਕਰਕੇ ਰਾਜਾ ਬੜਾ ਪ੍ਰਸੰਨ ਹੋਇਆ। ਉਸ ਨੇ ਇਕ ਬੜਾ ਕੀਮਤੀ ਮੋਤੀਆਂ ਵਾਲਾ ਚੋਲਾ ਭੇਟ ਕੀਤਾ। ਸਾਧੂ ਨੇ ਕਿਹਾ ਕਿ ਹੁਣ ਅਸੀਂ ਇਸ ਤਰ੍ਹਾਂ ਦੇ ਚੋਲੇ ਪਾਉਣੇ ਛੱਡ ਦਿੱਤੇ ਹਨ। ਅਸੀਂ ਤਾਂ ਤਨ ਉੱਤੇ ਸਿਰਫ਼ ਕੰਬਲ ਹੀ ਧਾਰਨ ਕਰਦੇ ਹਾਂ। ਰਾਜਾ ਕਹਿਣ ਲੱਗਾ ਕਿ ਮੈਂ ਖ਼ਾਲੀ ਹੱਥ ਕਿਵੇਂ ਆਪ ਜੀ ਦੇ ਦਰਸ਼ਨ ਕਰਾਂ ? ਚਲੋ ਜੇ ਚੋਲਾ ਨਹੀਂ ਪਾਉਣਾ ਤਾਂ ਆਪ ਰੱਖ ਹੀ ਲਉ। ਕਿਸੇ ਨੂੰ ਦੇ ਦੇਣਾ। ਰਾਜਾ ਇਹ ਨਜ਼ਰਾਨਾ ਰੱਖ ਕੇ ਚਲਾ ਗਿਆ। ਕੁਝ ਦਿਨਾਂ ਬਾਅਦ ਇਸ ਸਾਧੂ ਦਾ ਇਕ

ਗੂੜ੍ਹਾ ਮਿੱਤਰ, ਬਚਪਨ ਦਾ ਦੋਸਤ ਮਿਲਣ ਆਇਆ। ਇਹ ਜੰਗਲ ਵਿਚ ਸੰਤ ਦੀ ਕੁਟੀਆ ਕੋਲ ਪਹੁੰਚਿਆ। ਇਸ ਸਾਧੂ ਨੇ ਉਸ ਦਾ ਸੁਆਗਤ ਕੀਤਾ ਅਤੇ ਸਤਿਕਾਰ ਨਾਲ ਬਿਠਾਇਆ। ਜਿਹੜਾ ਭਿਖਸ਼ਾ ਤੋਂ ਭੋਜਨ ਆਇਆ ਸੀ, ਉਹ ਛਕਾਇਆ। ਰਾਤ ਬੜੇ ਸੋਹਣੇ ਢੰਗ ਨਾਲ ਪ੍ਰਭੂ ਦੀ ਚਰਚਾ ਕਰਦਿਆਂ ਬਤੀਤ ਹੋਈ। ਸਵੇਰੇ ਇਸ ਬੈਰਾਗੀ ਸਾਧੂ ਨੇ ਨਾਲ ਦੇ ਪਿੰਡ ਤਿੰਨ ਘਰਾਂ ਵਿਚ ਜਾਣਾ ਸੀ। ਉਹਨਾਂ ਨੇ ਆਪਣੇ ਘਰਾਂ ਵਿਚ ਚਰਨ ਪਾਉਣ ਲਈ ਬੁਲਾਇਆ ਸੀ। ਸਾਧੂ ਆਪਣੇ ਮਿੱਤਰ ਨੂੰ ਕਹਿੰਦਾ ਹੈ ਕਿ ਇਥੇ ਇਕੱਲਿਆਂ ਬੈਠੇ ਤੁਸੀਂ ਤੰਗ ਹੋ ਜਾਉਗੇ, ਆਉ ਮੇਰੇ ਨਾਲ ਹੀ ਚੱਲੋ। ਤੁਸੀਂ ਮੇਰੇ ਨਾਲ ਚੱਲੋਂ ਫਿਰ ਵਾਪਿਸ ਆ ਜਾਵਾਂਗੇ। ਇਸ ਸਾਧੂ ਨੂੰ ਰਾਜੇ ਨੇ ਜਿਹੜਾ ਕੀਮਤੀ ਚੋਲਾ ਦਿੱਤਾ ਸੀ ਮੋਤੀਆਂ ਨਾਲ ਜੜਿਆ ਹੋਇਆ, ਉਹ ਕੱਢ ਕੇ ਦਿੱਤਾ ਤੇ ਕਿਹਾ, ਇਹ ਪਾ ਲਉ। ਇਹ ਮਿੱਤਰ ਜਿਹੜਾ ਆਇਆ ਸੀ, ਹਰਖ ਸੋਗ ਤੋਂ ਉੱਚਾ ਮਨੁੱਖ ਸੀ। ਉਸ ਨੇ ਪਹਿਨ ਲਿਆ। ਜਦੋਂ ਉਹ ਕਸਬੇ ਦੇ ਅੰਦਰ ਦਾਖ਼ਲ ਹੋਏ ਤਾਂ ਸਾਰਿਆਂ ਦੀਆਂ ਨਿਗਾਹਾਂ ਉਸ ਚੋਲੇ ਉਪਰ ਹੀ ਗਈਆਂ ਜਿਸ ਕਰਕੇ ਸਾਧੂ ਹੈਰਾਨ ਹੋਇਆ ਕਿ ਇਹ ਤਾਂ ਬੈਰਾਗੀ ਸਾਧੂ ਹੈ। ਕੱਲ ਤੱਕ ਮੈਂ ਇਸ ਕਸਬੇ ਵਿਚ ਆਉਂਦਾ ਸੀ ਤਾਂ ਸਾਰਿਆਂ ਦੀਆਂ ਨਿਗਾਹਾਂ ਮੇਰੇ ਉੱਤੇ ਹੀ ਹੁੰਦੀਆਂ ਸਨ ਪਰ ਅੱਜ ਇਹ ਨਿਗਾਹਾਂ ਇਸ ਉੱਤੇ ਹਨ। ਅੱਜ ਇਹ ਨਿਗਾਹਾਂ ਮੇਰੇ ਮਿੱਤਰ ਉੱਤੇ ਹਨ। ਅੰਦਰ ਖ਼ਿਆਲ ਆਇਆ ਕਿ ਇਹ ਤਾਂ ਮੇਰੇ ਨਾਲੋਂ ਮਹਾਨ ਪ੍ਰਤੀਤ ਹੁੰਦਾ ਹੈ।

ਖ਼ੈਰ! ਜਿਸ ਘਰ ਵਿਚ ਜਾਣਾ ਸੀ, ਉਥੇ ਗਏ। ਆਉ ਭਗਤ ਹੋਈ। ਸਨਮਾਨ ਨਾਲ ਬਿਠਾਏ ਗਏ। ਘਰ ਵਾਲਿਆਂ ਨੇ ਸੁਭਾਵਿਕ ਪੁੱਛਿਆ ਉਸ ਬੈਰਾਗੀ ਸਾਧੂ ਨੂੰ ਕਿ ਜਿਹੜੇ ਤੁਹਾਡੇ ਨਾਲ ਆਏ ਹਨ, ਇਹ ਕੌਣ ਹਨ ? ਕਿਉਂਕਿ ਸਾਰੇ ਘਰ ਵਾਲੇ ਅੱਖਾਂ ਪਾੜ ਪਾੜ ਕੇ ਉਸ ਨੂੰ ਦੇਖ ਰਹੇ ਸਨ। ਸੋਹਣਾ ਚੋਲਾ ਪਹਿਨਿਆ ਹੋਇਆ ਹੈ, ਮੁੱਖ ਉੱਤੇ ਨੂਰ ਝਲਕਦਾ ਪਿਆ ਹੈ, ਰਹੱਸ-ਬਿਸਮਾਦ ਅੱਖਾਂ ਦੇ ਵਿਚ ਹਨ। ਸਾਰੇ ਘਰ ਵਾਲੇ ਉਸ ਤੋਂ ਪ੍ਰਭਾਵਿਤ ਸਨ। ਦੁਖਿਤ ਹੋ ਕੇ ਸਾਧੂ ਕਹਿੰਦਾ ਹੈ ਕਿ ਇਹ ਮੇਰੇ ਮਿੱਤਰ ਹਨ, ਕੱਲ੍ਹ ਆਏ ਸਨ। ਸਾਧੂ ਹਨ। ਇਹ ਗਿਆਨੀ ਹਨ, ਜਪੀਸ਼ਵਰ ਹਨ, ਤਪੀਸ਼ਵਰ ਹਨ, ਪਰ ਜਿਹੜਾ ਇਹ ਚੋਲਾ ਹੈ, ਇਹ ਮੇਰਾ ਹੈ।

ਹੁਣ ਹੰਕਾਰ ਨੇ ਇਹ ਬੁਲਵਾ ਹੀ ਦਿੱਤਾ। ਜਦੋਂ ਉਸ ਘਰ ਤੋਂ ਰੁਖ਼ਸਤ ਹੋਏ

ਤਾਂ ਆਪਣੇ ਮਿੱਤਰ ਨੂੰ ਕਹਿਣ ਲੱਗੇ ਕਿ ਮੁਆਫ਼ ਕਰਨਾ, ਅਚਾਨਕ ਮੇਰੇ ਮੂੰਹੋਂ ਬੋਲ ਨਿਕਲ ਗਏ, ਤੁਸੀਂ ਬੁਰਾ ਨਾ ਮਨਾਉ। ਦੂਸਰੇ ਘਰ ਗਏ। ਉਹਨਾਂ ਦੀਆਂ ਵੀ ਨਿਗਾਹਾਂ ਇਸ ਸਾਧੂ ਉਪਰ ਗਈਆਂ। ਸਭ ਤੋਂ ਵੱਡੀ ਗੱਲ ਕਿ ਜਿਸ ਤੋਂ ਇਹ ਘਰ ਵਾਲੇ ਪ੍ਰਭਾਵਿਤ ਹੋ ਰਹੇ ਸਨ, ਉਹ ਸੀ ਇੰਨਾ ਕੀਮਤੀ ਚੋਲਾ। ਦੂਸਰੇ ਘਰ ਵਾਲਿਆਂ ਨੇ ਵੀ ਉਸ ਨੂੰ ਪੁੱਛਿਆ, ਸੰਤ ਜੀ! ਇਹ ਨਾਲ ਕੌਣ ਆਏ ਹਨ ? ਉਹ ਸਾਧੂ ਕਹਿਣ ਲੱਗਾ ਕਿ ਮੇਰੇ ਬਚਪਨ ਦੇ ਦੋਸਤ ਹਨ। ਸਾਧੂ ਹਨ। ਤਪੱਸਿਆ ਕਰਦੇ ਹਨ। ਰਹੀ ਗੱਲ ਇਸ ਚੋਲੇ ਦੀ, ਇਹ ਚੋਲਾ ਮੇਰਾ ਹੈ।

ਉਸ ਘਰ ਤੋਂ ਜਦੋਂ ਨਿਕਲੇ ਤਾਂ ਇਹ ਬੈਰਾਗੀ ਸਾਧੂ ਫਿਰ ਮੁਆਫ਼ੀ ਮੰਗਦਾ ਹੈ। ਮਿੱਤਰਾ! ਮੈਨੂੰ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ ਸੀ, ਪਰ ਮੂੰਹੋਂ ਇਹ ਗੱਲ ਨਿਕਲ ਗਈ ਹੈ। ਤੂੰ ਬਰਦਾਸ਼ਤ ਕਰ ਲੈ, ਦੁਬਾਰਾ ਨਹੀਂ ਕਹਾਂਗਾ। ਫਿਰ ਤੀਸਰੇ ਘਰ ਗਏ ਤੇ ਉਥੇ ਵੀ ਸਾਰਿਆਂ ਨੂੰ ਪ੍ਰਭਾਵਿਤ ਕਰ ਲਿਆ। ਉਸੇ ਸਾਧੂ ਨੂੰ ਸਾਰੇ ਦੇਖ ਰਹੇ ਸਨ। ਸਵਾਲ ਪੁੱਛ ਲਿਆ, ਸੰਤ ਜੀ ! ਇਹ ਨਾਲ ਕੌਣ ਆਏ ਹਨ ? ਇਹ ਕਿਹੜੇ ਸੰਤ ਹਨ ? ਕਹਿਣ ਲੱਗਾ, ਮੇਰੇ ਬਾਲ ਸਖਾ ਮਿੱਤਰ ਹਨ। ਜਪੀਸ਼ਵਰ ਹਨ, ਤਪੀਸ਼ਵਰ ਹਨ, ਗਿਆਨੀ ਪੁਰਸ਼ ਹਨ, ਪਰ ਰਹੀ ਇਸ ਚੋਲੇ ਦੀ ਗੱਲ ਤਾਂ ਮੈਂ ਇਸ ਚੋਲੇ ਦੀ ਗੱਲ ਨਹੀਂ ਕਰਨੀ। ਜਦੋਂ ਉਸ ਘਰ ਤੋਂ ਰੁਖ਼ਸਤ ਹੋਏ ਅਤੇ ਕੁਟੀਆ ਵਿਚ ਪਹੁੰਚੇ ਤਾਂ ਇਸ ਦੋਸਤ ਸਾਧੂ ਨੇ ਚੋਲਾ ਉਤਾਰ ਕੇ ਅੱਗੇ ਰੱਖ ਦਿੱਤਾ ਅਤੇ ਕਿਹਾ ਕਿ ਲੈ ਬਈ ਇਹ ਆਪਣਾ ਚੋਲਾ। ਤਿੰਨ ਵਾਰੀ ਤੂੰ ਉਤਾਰਿਆ, ਹੁਣ ਚੌਥੀ ਵਾਰੀ ਮੈਂ ਆਪੇ ਉਤਾਰ ਦਿੰਦਾ ਹਾਂ।

ਹੰਕਾਰੀ ਆਪਣੇ ਮਿੱਤਰ ਦਾ ਸਨਮਾਨ ਵੀ ਬਰਦਾਸ਼ਤ ਨਹੀਂ ਕਰ ਸਕਦਾ। ਹੰਕਾਰੀ ਮਨੁੱਖ ਮਿੱਤਰ ਨੂੰ ਛੁਪਾਉਂਦੇ ਹਨ, ਮਾਂ-ਬਾਪ ਨੂੰ ਪਿੱਛੇ ਸੁੱਟਦੇ ਹਨ, ਬਸ, ਆਪਣੇ ਆਪ ਨੂੰ ਹੀ ਅੱਗੇ ਕਰਦੇ ਹਨ। ਬੜੇ ਬੁਰੇ ਪੁਰਸ਼ ਹੁੰਦੇ ਹਨ ਹੰਕਾਰੀ, ਦੂਸਰਿਆਂ ਨੂੰ ਛੁਪਾਉਂਦੇ ਹਨ, ਸਿਰਫ਼ ਆਪਣੇ ਆਪ ਨੂੰ ਹੀ ਅੱਗੇ ਕਰਦੇ ਹਨ। ਇਹਨਾਂ ਦੀ ਜ਼ਿੰਦਗੀ ਦਾ ਇਹੀ ਲਕਸ਼ ਹੈ ਅਤੇ ਕੋਸ਼ਿਸ਼ ਇਹ ਹੀ ਹੁੰਦੀ ਹੈ ਕਿ ਪ੍ਰਮਾਤਮਾ ਨੂੰ ਵੀ ਪਿੱਛੇ ਸੁੱਟੀਏ।

ਹਰਣਾਖਸ਼ ਨੇ ਪ੍ਰਮਾਤਮਾ ਨੂੰ ਪਿੱਛੇ ਸੁੱਟਣ ਦੀ ਕੋਸ਼ਿਸ਼ ਕੀਤੀ ਸੀ। ਕਹਿੰਦਾ ਸੀ ਕਿ ਮੈਂ ਖ਼ੁੱਦ ਹੀ ਖ਼ੁਦਾ ਹਾਂ। ਹੰਕਾਰੀ ਆਪਣੇ ਤੋਂ ਵੱਡਾ ਕਿਸੇ ਨੂੰ ਵੀ ਨਹੀਂ ਮੰਨ ਸਕਦਾ। ਅਹੰਕਾਰ ਜੀਉਂਦਾ ਹੈ 'ਮੈਂ' ਦੇ ਆਸਰੇ 'ਤੇ। 'ਤੂੰ' ਤਾਂ ਹੰਕਾਰੀ ਬਿਲਕੁਲ

ਹੀ ਭੁੱਲ ਜਾਂਦਾ ਹੈ। ਬੱਕਰੀ ਦਾ ਬੋਲ ਹੈ 'ਮੈਂ ਮੈਂ', ਪ੍ਰੰਤੂ ਜਦੋਂ ਉਸ ਨੂੰ ਸੋਟਾ ਵੱਜਦਾ ਹੈ ਤਾਂ ਫਿਰ ਉਸ ਦੇ ਮੂੰਹੋਂ ਨਿਕਲਦਾ ਹੈ-'ਤੂੰਹੀ, ਤੂੰਹੀ'। ਕੋਈ ਸੁਆਸ ਸੁਆਸ ਵਾਹਿਗੁਰੂ ਵਾਹਿਗੁਰੂ ਜੱਪੇ ਤਾਂ ਹੀ 'ਮੈਂ' 'ਤੂੰ' ਦੇ ਵਿਚ ਬਦਲਦੀ ਹੈ। ਹੰਕਾਰੀ ਉਸਤਤ ਆਪਣੀ ਹੀ ਕਰੇਗਾ ਤੇ ਨਿੰਦਿਆ ਦੂਸਰੇ ਦੀ ਕਰੇਗਾ। ਜੇਕਰ ਦੂਸਰਾ ਵੱਡਾ ਹੈ ਤਾਂ ਅਹੰਕਾਰੀ ਲਾਜ਼ਮੀ ਨਿੰਦਿਆ ਕਰੇਗਾ।

ਮਨੁੱਖ ਉਸੇ ਦੀ ਹੀ ਨਿੰਦਿਆ ਕਰਦਾ ਹੈ ਜਿਹੜਾ ਕਿਸੇ ਗੱਲ ਵਿਚ ਉਸ ਤੋਂ ਅੱਗੇ ਹੋਵੇ। ਕਲਾ ਵਿਚ, ਗਿਆਨ ਵਿਚ ਜਾਂ ਫਿਰ ਪ੍ਰਭੂ ਦੀ ਬੰਦਗੀ ਵਿਚ। ਅਹੰਕਾਰੀ ਕਦੀ ਵੀ ਉਸ ਦੀ ਤਾਰੀਫ਼ ਨਹੀਂ ਕਰ ਸਕਦਾ। ਉਹ ਕਦੀ ਸੱਚ ਨਹੀਂ ਬੋਲ ਸਕਦਾ। ਅਹੰਕਾਰੀ ਬੜਾ ਪ੍ਰਬਲ ਨਿੰਦਕ ਹੁੰਦਾ ਹੈ।

ਭਗਤ ਨਾਮਦੇਵ ਜੀ ਦੀ ਇੰਨੀ ਤਪੱਸਿਆ ਸੀ। ਪ੍ਰਮਾਤਮਾ ਉਹਨਾਂ ਦੇ ਸਨਮੁੱਖ ਹੋਇਆ। ਪਰ ਅਹੰਕਾਰੀ ਬ੍ਰਾਹਮਣ ਨੇ ਮਾਰ ਮਾਰ ਕੇ ਮੰਦਿਰ ਤੋਂ ਬਾਹਰ ਕੱਢ ਦਿੱਤਾ ਤੇ ਇਹ ਵਿਚਾਰਾ ਮੰਦਿਰ ਦੇ ਪਿੱਛੇ ਬੈਠ ਗਿਆ। ਪਹਿਲੇ ਤਾਂ ਮੂਰਤੀ ਦੇ ਸਨਮੁੱਖ ਸੀ, ਪਰ ਹੁਣ ਪਿੱਛੇ। ਅਹੰਕਾਰੀ ਨਿੰਦਕ ਹੁੰਦਾ ਹੈ ਤੇ ਨਿੰਦਕ ਵੱਲ ਪ੍ਰਮਾਤਮਾ ਦੀ ਹਮੇਸ਼ਾ ਪਿੱਠ ਹੁੰਦੀ ਹੈ। ਕੋਈ ਭਗਤ ਜੇਕਰ ਗੁਣਾਂ ਦੀ ਸਿਫ਼ਤ-ਸਾਲਾਹ ਕਰਦਾ ਹੈ ਤਾਂ ਉਹ ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਹੀ ਕਰਦਾ ਹੈ। ਗੁਣ ਕਿਸੇ ਮਨੁੱਖ ਵਿਚ ਪ੍ਰਗਟ ਹੋਏ ਹਨ ਤਾਂ ਉਹ ਗੁਣ ਸਾਰੇ ਪ੍ਰਮਾਤਮਾ ਦੇ ਹੀ ਹਨ। ਜਿਸ ਮਨੁੱਖ ਵੱਲ ਪ੍ਰਮਾਤਮਾ ਦੀ ਪਿੱਠ ਹੋ ਗਈ, ਉਸ ਵੱਲ ਸਭ ਦੀ ਪਿੱਠ ਹੋ ਜਾਂਦੀ ਹੈ। ਅਹੰਕਾਰੀ ਬਹੁਤ ਦੁੱਖਾਂ ਦੇ ਦਲਦਲ ਵਿਚ ਜਾ ਕੇ ਫੱਸਦਾ ਹੈ।

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਹੇ ਅਹੰਕਾਰ! ਤੇਰੇ ਕਰਕੇ ਜੀਵ ਜੰਮਦੇ ਹਨ, ਮਰਦੇ ਹਨ, ਸੁੱਖ ਭੋਗਦੇ ਹਨ, ਦੁੱਖ ਭੋਗਦੇ ਹਨ। ਹੇ ਅਹੰਕਾਰ! ਤੂੰ ਤਾਂ ਤੋੜ ਕੇ ਰੱਖ ਦਿੰਦਾ ਹੈਂ ਕਈਆਂ ਨੂੰ, ਇਹ ਬੜਾ ਅਸਾਧ ਰੋਗ ਹੈ। ਅਹੰਕਾਰੀ ਦੇ ਹਾਲਾਤ ਇਸ ਤਰ੍ਹਾਂ ਦੇ ਬਣ ਜਾਂਦੇ ਹਨ ਜਿਵੇਂ ਭਿਆਨਕ ਜੰਗਲ ਵਿਚ ਕੋਈ ਭਰਮਣ ਕਰ ਰਿਹਾ ਹੋਵੇ। ਕਿਉਂਕਿ ਅਹੰਕਾਰੀ ਦੇ ਗੂੜ੍ਹੇ ਮਿੱਤਰ ਨਹੀਂ ਰਹਿ ਜਾਂਦੇ, ਅਹੰਕਾਰੀ ਇਕੱਲਾ ਹੀ ਰਹਿ ਜਾਂਦਾ ਹੈ। ਕਿਸੇ ਵੈਦ ਕੋਲ ਵੀ ਇਸ ਅਸਾਧ ਰੋਗ ਦੀ ਦਵਾਈ ਨਹੀਂ।

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹਕੀਮ ਕੌਣ ਹੈ ? ਪ੍ਰਮਾਤਮਾ ਕੋਲ ਹੀ ਇਸ ਰੋਗ ਦੀ ਦਵਾਈ ਹੈ। ਬਸ ਪ੍ਰਮਾਤਮਾ ਦਾ ਨਾਮ ਹੀ ਦਵਾਈ ਹੈ।

ਇਹ ਦਵਾਈ ਕਿਤੋਂ ਬਾਹਰੋਂ ਨਹੀਂ ਮਿਲਣੀ, ਇਹ ਦਵਾਈ ਵੀ ਅੰਦਰ ਹੀ ਪਈ ਹੈ। ਜਿਵੇਂ ਅਹੰਕਾਰ ਰੋਗ ਅੰਦਰ ਹੀ ਪਿਆ ਹੈ। ਅਉਸ਼ਧੀ ਵੀ ਅੰਦਰ ਹੀ ਹੈ। 'ਮੈਂ-ਮੈਂ' ਅੰਦਰੋਂ ਨਿਕਲ ਰਹੀ ਹੈ ਅਤੇ 'ਤੂੰ-ਤੂੰ' ਵੀ ਅੰਦਰੋਂ ਨਿਕਲੇ। ਇਹ ਦੋਨੋਂ ਮਨੁੱਖ ਦੇ ਅੰਦਰ ਹੀ ਹਨ। ਇਸ ਦੀ ਮਰਜ਼ੀ ਹੈ ਕਿ ਇਸ ਨੇ ਰੋਗ ਪੈਦਾ ਕਰਨਾ ਹੈ ਜਾਂ ਅਉਸ਼ਧੀ ਨਾਲ ਇਸ ਨੂੰ ਘਟਾਉਣਾ ਹੈ।

ਮੇਰਾ ਘਰ, ਮੇਰਾ ਰੂਪ, ਮੇਰੀ ਪ੍ਰਭੁਤਾ, ਮੇਰੀ ਕੁਲ, ਇਹ ਸਭ ਅੰਦਰੋਂ ਨਿਕਲੇਗਾ। 'ਤੂੰ ਹੈਂ, ਤੂੰ ਹੈਂ, ਤੂੰ ਹੈਂ', ਕੁਝ ਵੀ ਮੇਰਾ ਨਹੀਂ, ਇਹ ਵੀ ਅੰਦਰੋਂ ਹੀ ਨਿਕਲੇਗਾ। ਸਤਿਸੰਗ ਇਸੇ ਕਰਕੇ ਹੈ। ਮਹਾਰਾਜ ਕਹਿੰਦੇ ਹਨ, ਜੇ ਰੋਗ ਅੰਦਰ ਹੈ ਤਾਂ ਅਉਸ਼ਧੀ ਵੀ ਅੰਦਰ ਹੀ ਹੈ। ਤੂੰ ਉਸ ਅਉਸ਼ਧੀ ਦਾ ਸੇਵਨ ਕਰ।

ਚਰਪਟ ਨਾਥ ਜੋਗੀ ਗੁਰੂ ਨਾਨਕ ਜੀ ਉੱਪਰ ਸਵਾਲ ਕਰਦਾ ਹੈ ਕਿ ਹੇ ਨਾਨਕ ਜੀ! ਸਾਨੂੰ ਜਵਾਬ ਦਿਉ ਕਿ ਇਹ ਜਿਹੜਾ ਸੰਸਾਰ ਹੈ, ਇਸ ਨੂੰ ਕਿਵੇਂ ਪਾਰ ਕਰੀਏ ? ਇਸ ਸਾਗਰ ਤੋਂ ਕਿਵੇਂ ਲੰਘੀਏ ? ਇਸ ਵਿਚ ਬੜੇ ਦੁੱਖ ਹਨ, ਬੜਾ ਕਲੇਸ਼ ਹੈ, ਬੜੀ ਵਾਸ਼ਨਾ ਹੈ, ਬੜੀ ਤ੍ਰਿਸ਼ਨਾ ਹੈ। ਸਾਹਿਬ ਚਰਪਟ ਨਾਥ ਨੂੰ ਹੁਣ ਸੱਚ ਦੀ ਵਿਚਾਰ ਦਿੰਦੇ ਹਨ। ਸਾਹਿਬ ਕਹਿੰਦੇ ਹਨ, ਹੇ ਚਰਪਟ ਨਾਥ! ਦੁਨੀਆਂ ਵਿਚ ਇੰਝ ਰਹਿਣਾ ਚਾਹੀਦਾ ਹੈ ਜਿਵੇਂ ਕਮਲ ਦਾ ਫੁੱਲ ਹੈ। ਭਰਥਰੀ ਨੂੰ ਸਮਝਾਇਆ ਮਹਾਰਾਜ ਨੇ। ਭਰਥਰੀ ਨੇ ਸੁਆਸਾਂ ਨੂੰ ਰੋਕ ਕੇ, ਪ੍ਰਾਣਾਯਾਮ ਕਰਕੇ ਆਪਣੀ ਉਮਰ ਬੜੀ ਲੰਮੀ ਕਰ ਲਈ ਸੀ। ਇੰਨੀ ਵੱਡੀ ਉਮਰ ਦਾ ਸੀ ਕਿ ਜੋਗੀ ਤੇ ਭਰਥਰੀ ਗੁਰੂ ਨਾਨਕ ਨੂੰ ਬਾਲਾ ਕਹਿੰਦੇ ਸਨ। ਜਦੋਂ ਉਹ ਸੁਆਸਾਂ ਦੀ ਗਤੀ ਨੂੰ ਤੋੜਦੇ ਸਨ ਤਾਂ ਫਿਰ ਚਲਾਉਂਦੇ ਸਨ। ਬੇਚੈਨੀਆਂ ਉਸੇ ਤਰੀਕੇ ਨਾਲ ਮੌਜੂਦ ਸਨ। ਦੁੱਖ ਉਸੇ ਤਰੀਕੇ ਨਾਲ ਮੌਜੂਦ ਸਨ। ਸੰਤਾਪ ਉਸੇ ਤਰੀਕੇ ਨਾਲ ਮੌਜੂਦ ਸਨ। ਭਰਥਰੀ ਨੇ ਇਸ ਗੱਲ ਨੂੰ ਕਬੂਲਿਆ ਹੈ ਕਿ ਉਮਰ ਮੇਰੀ ਲੰਬੀ ਜ਼ਰੂਰ ਹੋ ਗਈ ਹੈ ਪਰ ਹਿਰਦਾ ਮੇਰਾ ਹਾਲਾਂ ਤੱਕ ਪਵਿੱਤਰ ਨਹੀਂ ਹੋਇਆ।

ਮਹਾਂਪੁਰਸ਼ ਦੀ ਇਹ ਪਹਿਚਾਣ ਹੁੰਦੀ ਹੈ ਕਿ ਉਹ ਸੱਚੀ ਗੱਲ ਕਹਿ ਦਿੰਦਾ ਹੈ। ਭਰਥਰੀ ਕਹਿੰਦਾ ਹੈ ਕਿ ਰਾਜ-ਭਾਗ ਛੱਡ ਕੇ ਮੈਂ ਜੋਗੀ ਬਣ ਗਿਆ ਹਾਂ ਤੇ ਗੋਰਖ ਨੇ ਸਿੱਖਿਆ ਇਹ ਦਿੱਤੀ ਹੈ ਕਿ ਘਰ ਘਰ ਵਿਚੋਂ ਭਿਖਸ਼ਾ ਮੰਗ ਕੇ ਲਿਆਉ। ਕਹਿਣ ਲੱਗੇ, ਇਸ ਨਾਲ ਹੰਕਾਰ ਦੂਰ ਹੋਵੇਗਾ। ਮਾਨ-ਪ੍ਰਤਿਸ਼ਠਾ ਖ਼ਤਮ ਹੋਵੇਗੀ। ਭਰਥਰੀ ਕਹਿੰਦਾ ਹੈ, ਮੰਗ ਕੇ ਲਿਆਉਂਦਾ ਹਾਂ ਘਰ-ਘਰ

ਵਿਚੋਂ। ਅੱਠਾਂ ਪਹਿਰਾਂ ਵਿਚੋਂ ਸਿਰਫ਼ ਇਕ ਪਹਿਰ ਖਾਂਦਾ ਹਾਂ। ਜੋ ਕੁਝ ਮੈਂ ਮੰਗ ਕੇ ਲਿਆਉਂਦਾ ਹਾਂ, ਉਹ ਸੁਆਦੀ ਨਹੀਂ ਹੁੰਦਾ। ਸੁਆਦ ਦੀ ਖ਼ਾਤਰ ਮੈਂ ਨਹੀਂ ਖਾਂਦਾ, ਸਿਰਫ਼ ਭੁੱਖ ਨੂੰ ਮਿਟਾਉਣ ਦੀ ਖ਼ਾਤਰ ਹੀ ਮੈਂ ਖਾਂਦਾ ਹਾਂ। ਕਹਿੰਦਾ ਹੈ ਕਿ ਗੋਰਖ ਦੀ ਦੱਸੀ ਹੋਈ ਸਿਖਸ਼ਾ ਦੇ ਮੁਤਾਬਿਕ ਮੈਂ ਮੰਜੇ ਉੱਤੇ ਵੀ ਨਹੀਂ ਸੌਂਦਾ। ਨਾ ਥੱਲੇ ਕੁਝ ਵਿਛਾਉਣ ਨੂੰ, ਨਾ ਉੱਪਰ ਕੁਝ ਲੈਣ ਨੂੰ। ਗੋਰਖ ਨੇ ਕਿਹਾ, ਕਿਸੇ ਸੰਬੰਧੀ ਨਾਲ ਗੱਲ ਵੀ ਨਹੀਂ ਕਰਨੀ। ਸਾਰੇ ਸਾਕ ਸੰਬੰਧੀਆਂ ਤੋਂ ਇਕ ਪਾਸੇ ਰਹਿ। ਕਹਿੰਦਾ ਹੈ, ਇਸ ਤਰ੍ਹਾਂ ਦੀ ਸਾਧਨਾ ਕਰਦਿਆਂ ਕਰਦਿਆਂ ਮੈਂ ਬੁੱਢਾ ਹੋ ਗਿਆ ਹਾਂ। ਵਾਲ ਚਿੱਟੇ ਹੋ ਗਏ ਹਨ। ਸਮਾਂ ਮੈਂ ਕਿਵੇਂ ਪਾਸ ਕਰਦਾ ਹਾਂ ? ਪੜ੍ਹੇ ਹੋਏ ਗ੍ਰੰਥਾਂ ਨੂੰ ਮੁੜ ਮੁੜ ਕੇ ਪੜ੍ਹਦਾ ਹਾਂ, ਪ੍ਰੰਤੂ ਮੇਰਾ ਮਨ ਅਜੇ ਵੀ ਮੇਰੇ ਕਾਬੂ ਵਿਚ ਨਹੀਂ ਹੈ। ਇਹ ਤਾਂ ਅਜੇ ਵੀ ਵਾਸ਼ਨਾ ਵਿਚ ਹੀ ਫਸਿਆ ਪਿਆ ਹੈ, ਹੰਕਾਰ ਵਿਚ ਹੈ। ਮੈਂ ਬੁੱਢਾ ਹੋ ਗਿਆ ਹਾਂ, ਪਰ ਗੱਲ ਤਾਂ ਅਜੇ ਵੀ ਬਣੀ ਨਹੀਂ। ਜੀਵਿਆ ਵੀ ਮੈਂ ਚਿੱਕੜ ਵਿਚ ਹਾਂ ਤੇ ਹੁਣ ਡਰ ਲੱਗਦਾ ਹੈ ਕਿ ਕਿਤੇ ਮੌਤ ਵੀ ਚਿੱਕੜ ਵਿਚ ਨਾ ਹੋ ਜਾਏ। ਭਰਥਰੀ ਰੋ ਕੇ ਕਹਿ ਰਿਹਾ ਹੈ।

ਬਾਣੀ ਇਸ਼ਾਰਾ ਕਰਦੀ ਹੈ ਕਿ ਹੇ ਬੰਦੇ! ਜਨਮ ਤੇਰਾ ਚਿੱਕੜ ਵਿਚ ਹੋਇਆ। ਜੀਵਿਆ ਵੀ ਤੂੰ ਚਿੱਕੜ ਵਿਚ, ਪਰ ਕਿਤੇ ਹੁਣ ਅੰਤ ਵੀ ਚਿੱਕੜ ਵਿਚ ਨਾ ਹੋ ਜਾਵੇ। ਕਈ ਪਸ਼ੂ ਪੰਛੀਆਂ ਦੀ ਪਹਿਚਾਣ ਉਹਨਾਂ ਦੇ ਲੱਛਣਾਂ ਕਰਕੇ ਹੁੰਦੀ ਹੈ। ਹੰਕਾਰੀ ਮਨੁੱਖ ਕਦੀ ਵੀ ਆਪਣੀ ਨਿੰਦਿਆ ਸੁਣਨੀ ਪਸੰਦ ਨਹੀਂ ਕਰਦਾ। ਉਹ ਸਿਰਫ਼ ਆਪਣੀ ਉਸਤਤ ਸੁਣਨਾ ਹੀ ਪਸੰਦ ਕਰਦਾ ਹੈ। ਉਹ ਨਿੰਦਾ ਕਰਦਾ ਜ਼ਰੂਰ ਹੈ। ਉਸ ਲਈ ਨਿੰਦਾ ਵਿਚ ਰੱਸ ਬਣਦਾ ਹੈ, ਕਿਉਂਕਿ ਉਹ ਘਟਾ ਕੇ ਜੋ ਬਿਆਨ ਕਰ ਰਿਹਾ ਹੈ। ਘੱਟੋ ਘੱਟ ਅਗਲਾ ਮੇਰੇ ਨਾਲੋਂ ਤਾਂ ਨੀਵਾਂ ਹੈ। ਹੰਕਾਰ ਨੂੰ ਰੱਸ ਮਿਲਦਾ ਹੈ। ਬੰਦਾ ਉਸਤਤ ਵੀ ਸੁਣਨਾ ਚਾਹੁੰਦਾ ਹੈ ਤੇ ਨਿੰਦਾ ਵੀ ਸੁਣਨਾ ਚਾਹੁੰਦਾ ਹੈ, ਪਰ ਸ਼ਰਤ ਇੰਨੀ ਹੈ ਕਿ ਉਸਤਤ ਆਪਣੀ ਹੋਵੇ ਤੇ ਨਿੰਦਾ ਦੂਸਰੇ ਦੀ ਹੋਵੇ। ਹੁਣ ਨਿੰਦਾ ਆਪਣੀ ਹੋਵੇ ਤੇ ਉਸਤਤ ਦੂਸਰੇ ਦੀ, ਫਿਰ ਬੜਾ ਦੁੱਖ ਲੱਗਦਾ ਹੈ।

ਕਬੀਰ ਵਰਗਾ ਸੰਤ ਕਹਿੰਦਾ ਹੈ ਕਿ ਮੈਨੂੰ ਨਿੰਦਾ ਸੁਣਨ ਦਾ ਸ਼ੌਕ ਹੈ, ਕਿਉਂਕਿ ਨਿੰਦਾ ਮੇਰੇ ਮਾਂ-ਬਾਪ ਵਰਗੀ ਹੈ। ਕਿਉਂਕਿ ਨਿੰਦਾ ਮੈਨੂੰ ਸਾਵਧਾਨ ਰੱਖਦੀ ਹੈ। ਜਿਹੜੀਆਂ ਜਿਹੜੀਆਂ ਗੱਲਾਂ ਦੀ ਉਹ ਨਿੰਦਾ ਕਰਦੇ ਹਨ, ਮੈਂ ਉਸ

ਤੋਂ ਸੁਚੇਤ ਹੋ ਜਾਂਦਾ ਹਾਂ।

ਇਕ ਸੰਤ ਹੋਇਆ ਹੈ ਦਇਆ ਰਾਮ। ਉਹ ਕਹਿੰਦਾ ਹੈ ਕਿ ਮੈਂ ਮਾਂ ਬਾਪ ਨਾਲੋਂ ਵੀ ਨਿੰਦਕ ਨੂੰ ਜ਼ਿਆਦਾ ਸਨਮਾਨ ਦਿੰਦਾ ਹਾਂ। ਕਿਉਂ ? ਮਾਂ-ਬਾਪ ਨੇ ਮੇਰਾ ਮਲ-ਮੂਤਰ ਸਾਫ਼ ਕੀਤਾ ਸੀ ਹੱਥਾਂ ਨਾਲ ਤੇ ਨਿੰਦਕ ਸਾਫ਼ ਕਰਦਾ ਹੈ ਜ਼ਬਾਨ ਨਾਲ। ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ ਕਿ ਮੈਂ ਦੋਸਤਾਂ ਤੋਂ ਬੜਾ ਦੁੱਖੀ ਹਾਂ। ਮੈਨੂੰ ਦੋਸਤ ਨਹੀਂ ਚਾਹੀਦੇ। ਕਿਉਂ ? ਜਿਹੜੇ ਵੀ ਮੇਰੇ ਦੋਸਤ ਹਨ, ਇਹ ਮੇਰੀ ਬਦਇਖ਼ਲਾਕੀ ਨੂੰ ਵੀ ਇਖ਼ਲਾਕ ਕਹਿੰਦੇ ਹਨ। ਮੇਰੇ ਔਗੁਣਾਂ ਨੂੰ ਗੁਣ ਕਹਿੰਦੇ ਹਨ। ਮੇਰੀਆਂ ਗ਼ਲਤੀਆਂ ਨੂੰ ਮਹਾਨ ਕਹਿੰਦੇ ਹਨ। ਜਿਹੜੇ ਮੇਰੇ ਅੰਦਰ ਕੰਡੇ ਹਨ, ਉਹਨਾਂ ਨੂੰ ਫੁੱਲ ਕਹੀ ਜਾਂਦੇ ਹਨ। ਜਿਹੜੇ ਮੇਰੇ ਅੰਦਰ ਪਾਪ ਹਨ, ਉਹਨਾਂ ਨੂੰ ਪੁੰਨ ਕਹੀ ਜਾਂਦੇ ਹਨ। ਇਹਨਾਂ ਦੋਸਤਾਂ ਤੋਂ ਮੈਂ ਬੜਾ ਔਖਾ ਹਾਂ। ਕਹਿਣ ਲੱਗੇ, ਉਹ ਬੇਬਾਕ ਦੁਸ਼ਮਣ ਕਿਥੇ ਹੈ ਜਿਹੜਾ ਮੇਰੇ ਮੂੰਹ ਉੱਤੇ ਮੇਰੀਆਂ ਕਮਜ਼ੋਰੀਆਂ ਦਾ ਜ਼ਿਕਰ ਕਰੇ। ਮੈਨੂੰ ਨਿੰਦਕ ਚਾਹੀਦਾ ਹੈ ਜਿਹੜਾ ਮੇਰੀਆਂ ਖ਼ਾਮੀਆਂ ਦਾ ਜ਼ਿਕਰ ਕਰੇ।

ਲੋਕੀਂ ਤਾਂ ਮਿੱਤਰਾਂ ਨੂੰ ਲੱਭਦੇ ਹਨ ਪਰ ਸ਼ੇਖ਼ ਸਾਅਦੀ ਕਹਿੰਦੇ ਹਨ, ਮੈਂ ਦੁਸ਼ਮਣਾਂ ਨੂੰ ਲੱਭਦਾ ਫਿਰਦਾ ਹਾਂ। ਯਕੀਨ ਜਾਣੋ, ਮਨੁੱਖ ਨਿੰਦਾ ਸੁਣਨਾ ਵੀ ਨਹੀਂ ਚਾਹੁੰਦਾ। ਇਕ ਹੰਕਾਰੀ ਆਪਣੀ ਨਿੰਦਾ ਨਹੀਂ ਸੁਣਨਾ ਚਾਹੁੰਦਾ। ਆਪਣੀਆਂ ਕਮਜ਼ੋਰੀਆਂ ਦੇ ਬਾਰੇ ਬਿਲਕੁਲ ਵੀ ਨਹੀਂ ਸੁਣਨਾ ਚਾਹੁੰਦਾ। ਔਖਾ ਹੋ ਜਾਂਦਾ ਹੈ। ਆਪਣੀ ਨਿੰਦਾ ਹੋਵੇ, ਬੜਾ ਔਖਾ ਹੁੰਦਾ ਹੈ ਤੇ ਦੂਸਰੇ ਦੀ ਨਿੰਦਾ ਹੋਵੇ ਤਾਂ ਬੜਾ ਖ਼ੁਸ਼ ਹੁੰਦਾ ਹੈ। ਆਪਣੀ ਉਸਤਤ ਹੋਵੇ, ਬੜਾ ਖ਼ੁਸ਼ ਹੁੰਦਾ ਹੈ ਤੇ ਦੂਸਰੇ ਦੀ ਉਸਤਤ ਹੋਵੇ ਤਾਂ ਬੜਾ ਦੁੱਖੀ ਹੁੰਦਾ ਹੈ। ਇਹ ਹੰਕਾਰੀ ਬੰਦੇ ਦੀ ਪਹਿਚਾਣ ਹੈ।

ਜਿਹੜਾ ਭਗਤ ਹੈ, ਉਹ ਆਪਣੀ ਉਸਤਤ ਸੁਣਦਾ ਨਹੀਂ ਤੇ ਦੂਸਰੇ ਦੀ ਨਿੰਦਾ ਕਰਦਾ ਨਹੀਂ। ਹੰਕਾਰੀ ਬੰਦੇ ਦੀ ਬਿਰਤੀ ਸਾਰਿਆਂ ਲਈ ਸਮਾਨ ਨਹੀਂ। ਹੰਕਾਰੀ ਮਨੁੱਖ ਦੇ ਅੰਦਰ ਕਦੀ ਪ੍ਰਮਾਤਮਾ ਦਾ ਨਾਮ ਨਹੀਂ ਚੱਲਦਾ। ਖ਼ੁਸ਼ੀ ਵਿਚ ਉਹ ਬੜਾ ਖ਼ੁਸ਼ ਹੁੰਦਾ ਹੈ ਤੇ ਜਦੋਂ ਦੁੱਖ ਆਉਂਦਾ ਹੈ ਤਾਂ ਉਹ ਬੜਾ ਦੁੱਖੀ ਹੁੰਦਾ ਹੈ। ਉਸ ਉੱਪਰ ਦੁੱਖ ਅਤੇ ਸੁੱਖ ਦਾ ਬੜਾ ਅਸਰ ਹੁੰਦਾ ਹੈ। ਹੰਕਾਰੀ ਮਨੁੱਖ ਦੇ ਮਨ ਵਿਚ ਸਿਰਫ ਛਲ-ਕਪਟ ਹੀ ਹੁੰਦਾ ਹੈ। ਉਹ ਹਮੇਸ਼ਾ ਆਪਣਿਆਂ ਨਾਲ ਹੀ ਸੰਬੰਧ ਰੱਖਦਾ ਹੈ ਤੇ ਦੂਸਰਿਆਂ ਨਾਲ ਵਿਤਕਰਾ ਰੱਖਦਾ ਹੈ। ਅਹੰਕਾਰੀ ਮਨੁੱਖ ਪ੍ਰਮਾਤਮਾ

ਦੀ ਦਰਗਾਹ ਵਿਚ ਕਦੀ ਪ੍ਰਵਾਨ ਨਹੀਂ ਹੁੰਦਾ। ਪ੍ਰਮਾਤਮਾ ਦੀਆਂ ਸਾਰੀਆਂ ਖੁਸ਼ੀਆਂ ਅਤੇ ਰਹਿਮਤਾਂ ਤੋਂ ਉਹ ਵਾਂਝਾ ਰਹਿ ਜਾਂਦਾ ਹੈ।

ਧਰਮੀ ਦਿੱਸ ਪੈਣਾ ਹੋਰ ਗੱਲ ਹੈ ਤੇ ਧਰਮੀ ਹੋ ਜਾਣਾ ਹੋਰ ਗੱਲ ਹੈ। ਮਰ ਕੇ ਲੋਕੀਂ ਕਹਿ ਦਿੰਦੇ ਹਨ ਕਿ ਇਨਸਾਨ ਪੂਰਾ ਹੋ ਗਿਆ ਹੈ। ਪਰੰਤੂ ਕਿਥੇ ਪੂਰਾ ਹੋਇਆ, ਇਹ ਤਾਂ ਅਜੇ ਅਧੂਰਾ ਹੈ। ਗੁਰੂ ਨਾਲ ਤਾਂ ਉਹ ਜੁੜਿਆ ਹੀ ਨਹੀਂ। ਪ੍ਰਮਾਤਮਾ ਦੇ ਦਰ ਤੱਕ ਤਾਂ ਕੋਈ ਪੂਰਨ ਪੁਰਸ਼ ਹੀ ਪਹੁੰਚਦੇ ਹਨ, ਅਧੂਰੇ ਨਹੀਂ ਪਹੁੰਚਦੇ। ਸਤਿਗੁਰੂ ਸਾਰਿਆਂ ਉਪਰ ਰਹਿਮਤ ਕਰਨ। ਇੰਨੀਆਂ ਵਿਚਾਰਾਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

# ਲਾਹੌਰ ਬੁਕਸ ਵਲੋਂ ਛਪੀਆਂ ਹੋਰ ਧਾਰਮਿਕ ਪੁਸਤਕਾਂ

## *ਪ੍ਰੋ. ਪੂਰਨ ਸਿੰਘ*

| | | |
|---|---|---|
| | ਸਿੱਖੀ ਦੀ ਆਤਮਾ | 500.00 |
| | ਅਬਚਲੀ ਜੋਤ (ਲੇਖ) | 50.00 |
| | ਖੁੱਲ੍ਹੇ ਘੁੰਡ (ਪੇ. ਬੈਕ 40/-) ਸਜਿਲਦ | 60.00 |
| (81-7647-192-5) | ਖੁੱਲ੍ਹੇ ਅਸਮਾਨੀ ਰੰਗ | 50.00 |
| | ਖੁੱਲ੍ਹੇ ਮੈਦਾਨ (ਪੇ. ਬੈਕ 60/-) ਸਜਿਲਦ | 100.00 |
| (81-7647-008-2) | ਚੁਪ ਪ੍ਰੀਤ ਦਾ ਸ਼ਹਿਨਸ਼ਾਹ ਬਿਉਪਾਰੀ ਤੇ ਹੋਰ ਲੇਖ | 60.00 |
| (81-7647-116) | ਖੁੱਲ੍ਹੇ ਲੇਖ | 80.00 |

## *ਸੋਹਣ ਸਿੰਘ ਸੀਤਲ*

| | | |
|---|---|---|
| (81-7647-088-0) | ਸਿੱਖ ਇਤਿਹਾਸ ਦੇ ਸੋਮੇ (ਭਾਗ ਪਹਿਲਾ) | 120.00 |
| | ਸਿੱਖ ਇਤਿਹਾਸ ਦੇ ਸੋਮੇ (ਭਾਗ ਦੂਜਾ) | 100.00 |
| | ਸਿੱਖ ਇਤਿਹਾਸ ਦੇ ਸੋਮੇ (ਭਾਗ ਤੀਜਾ) | 80.00 |
| | ਸਿੱਖ ਇਤਿਹਾਸ ਦੇ ਸੋਮੇ (ਭਾਗ ਚੌਥਾ) | 100.00 |
| | ਸਿੱਖ ਇਤਿਹਾਸ ਦੇ ਸੋਮੇ (ਭਾਗ ਪੰਜਵਾਂ) | 100.00 |
| (81-7647-057-0) | ਸਿੱਖ ਰਾਜ ਕਿਵੇਂ ਬਣਿਆ | 100.00 |
| (81-7647-132-1) | ਸਿੱਖ ਰਾਜ ਕਿਵੇਂ ਗਿਆ | 120.00 |
| | ਸਿੱਖ ਮਿਸਲਾਂ ਤੇ ਸਰਦਾਰ ਘਰਾਣੇ | 150.00 |
| (81-7647-182-8) | ਮਹਾਰਾਣੀ ਜਿੰਦਾ | 50.00 |
| (81-7647-113-5) | ਦੁਖੀਏ ਮਾਂ-ਪੁੱਤ | 75.00 |
| (81-7647-195-X) | ਮੇਰੇ ਇਤਿਹਾਸਕ ਲੈਕਚਰ | 80.00 |
| (81-7647-066-X) | ਮਨੁੱਖਤਾ ਦੇ ਗੁਰੂ ਗੁਰੂ ਗੋਬਿੰਦ ਸਿੰਘ ਜੀ | 90.00 |
| (81-7647-157-7) | ਲਾਸਾਨੀ ਸ਼ਹੀਦ ਸ੍ਰੀ ਗੁਰੂ ਤੇਗ਼ ਬਹਾਦਰ ਜੀ | 75.00 |
| | ਬੰਦਾ ਸਿੰਘ ਸ਼ਹੀਦ | 90.00 |
| (978-81-7647-246-3) | ਸਿਖ ਰਾਜ ਤੇ ਸ਼ੇਰੇ ਪੰਜਾਬ | 120.00 |
| | ਗੁਰਬਾਣੀ ਵਿਚਾਰ | 50.00 |
| (81-7647-078-3) | ਸੀਤਲ ਹੁਲਾਰੇ | 35.00 |
| | ਸੀਤਲ ਸੁਨੇਹੇ | 35.00 |
| | ਸੀਤਲ ਤਰਾਨੇ | 35.00 |
| | ਸੀਤਲ ਤਰੰਗਾਂ | 35.00 |
| | ਸੀਤਲ ਪ੍ਰਕਾਸ਼ | 35.00 |
| | ਸੀਤਲ ਸੁਗਾਤਾਂ | 35.00 |
| | ਸੀਤਲ ਉਮੰਗਾਂ | 35.00 |
| | ਸੀਤਲ ਰਮਜ਼ਾਂ | 35.00 |

| | | |
|---|---|---|
| | ਸੀਤਲ ਅੰਗਿਆਰੇ | 35.00 |
| | ਸੀਤਲ ਹੰਝੂ | 35.00 |
| | ਸੀਤਲ ਚੰਗਿਆੜੇ | 35.00 |
| | ਸੀਤਲ ਤਾਂਘਾਂ | 35.00 |
| | ਸੀਤਲ ਵਾਰਾਂ | 35.00 |
| | ਸੀਤਲ ਮੁਨਾਰੇ ਅਤੇ ਸੀਤਲ ਚਮਕਾਂ (ਦੋ ਪੁਸਤਕਾਂ ਇਕੋ ਜਿਲਦ ਵਿੱਚ) | 70.00 |
| | ਸੀਤਲ ਪ੍ਰਸੰਗ | 35.00 |
| | ਸੀਤਲ ਵਲਵਲੇ | 35.00 |
| | ਸੀਤਲ ਕਿਰਣਾਂ | 35.00 |

### *ਬਾਬਾ ਪ੍ਰੇਮ ਸਿੰਘ ਹੋਤੀ*

| | | |
|---|---|---|
| (81-7647-110-0) | ਅਕਾਲੀ ਫੂਲਾ ਸਿੰਘ | 60.00 |
| | ਕੰਵਰ ਨੌ ਨਿਹਾਲ ਸਿੰਘ | 60.00 |
| (81-7647-042-2) | ਮਹਾਰਾਜਾ ਰਣਜੀਤ ਸਿੰਘ | 100.00 |
| (81-7647-089-9) | ਸ. ਹਰੀ ਸਿੰਘ ਨਲੂਆ | 150.00 |
| (81-7647-097-X) | ਮਹਾਰਾਜਾ ਸ਼ੇਰ ਸਿੰਘ | 70.00 |
| (81-7647-020-1) | ਨਵਾਬ ਕਪੂਰ ਸਿੰਘ | 70.00 |
| (81-7647-045-7) | ਖ਼ਾਲਸਾ ਰਾਜ ਦੇ ਉਸਰੱਈਏ | 150.00 |
| | ਖ਼ਾਲਸਾ ਰਾਜ ਦੇ ਬਦੇਸ਼ੀ ਕਰਿੰਦੇ | 100.00 |

### *ਗਿ. ਪਿੰਦਰਪਾਲ ਸਿੰਘ (ਕਥਾਵਾਚਕ)*

| | | |
|---|---|---|
| (978-81-7647-236-4) | ਸੁ ਅਮ੍ਰਿਤ ਗੁਰ ਤੇ ਪਾਇਆ | 90.00 |
| | ਸਾਕਾ ਸਰਹੰਦ ਤੇ ਸਾਕਾ ਚਮਕੌਰ | 90.00 |
| | ਖ਼ਾਲਸੇ ਦੇ ਪੰਜ ਤਖ਼ਤ | 80.00 |

### *ਸੁਰਜੀਤ ਸਿੰਘ ਭਾਟੀਆ*

| | | |
|---|---|---|
| | ਧੀਆਂ ਧਿਆਣੀਆਂ | 160.00 |
| (81-7647-010-4) | ਸਿੱਖੀ ਦੀ ਨਵੇਕਲੀ ਪਹਿਚਾਣ | ........ |
| | ਸੇਵਾ ਸਿਮਰਣ ਤੇ ਸਿੱਖ ਆਚਰਣ | 60.00 |
| (81-7647-032-5) | ਸਿੱਖ ਰਹਿਤ ਤੇ ਸਿੱਖ ਆਚਰਣ | ........ |
| (81-7647-074-0) | ਕਰਣੀ ਵਾਲੇ | 150.00 |
| | ਹਉਮੈਂ | ........ |

### *ਡਾ. ਗੁਰਚਰਨ ਸਿੰਘ ਔਲਖ*

| | | |
|---|---|---|
| (81-7647-135-6) | ਸਿਮਰੋ ਸ੍ਰੀ ਹਰਿ ਰਾਇ | 80.00 |
| (81-7647-171-2) | ਸਿੱਖ ਸੂਰਮੇ | 180.00 |
| (81-7647-181-X) | ਖੋਜੀ ਉਪਜੇ ਬਾਦੀ ਬਿਨਸੇ | 200.00 |